# ਨਵੀਨ ਪੰਜਾਬੀ

## ਭਾਗ – 4




ਹੇਮਕੁੰਟ

Twelfth Revised Edition1992
Eighteenth Impression 2006

ISBN 81-7010-036-4

*Published by* :



**Hemkunt Press**
A-78 Naraina Industrial Area Phase-I, New Delhi-110028
Tel. : 4141-2083, 2579-5079
Fax : 91-11-4100-4165
E-mail : hemkunt@ndf.vsnl.net.in
Website : www.hemkuntpublishers.com



**PUNJABI TEACHING SCHEME**

Ura Aira
Naveen Punjabi Primer
Naveen Punjabi Book I-VIII

Punjabi Rachna - 0, Book I-V (Workbooks)

Tamak Toon (Supplementary Book for Class-I)
Bal Geet (Nursery Rhymes for class K.G.)

Printed at: Sita Fine Arts Pvt. Ltd., A-22, Phase II, Naraina Indl. Area, New Delhi-110028

# ਦੋ ਸ਼ਬਦ

ਸਿਖਿਆ ਦਾ ਸਭ ਤੋਂ ਮੁਖ ਉਦੇਸ਼ ਆਚਾਰ ਦੀ ਉਸਾਰੀ ਸਮਝਿਆ ਜਾਂਦਾ ਹੈ—ਉਹ ਆਚਾਰ ਜਿਹੜਾ ਸਚਾਈ, ਸੁੰਦਰਤਾ ਤੇ ਨੇਕੀ ਤੇ ਅਧਾਰਿਤ ਹੋਵੇ। ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਹੈ:—

"ਸਚਹੁ ਉਰੈ ਸਭ ਕੋ
ਉਪਰਿ ਸੱਚ ਆਚਾਰੁ॥"

ਸਚਾਈ ਦਾ ਜੀਵਨ ਸਭ ਤੋਂ ਵਧੀਆ ਜੀਵਨ ਹੈ। ਇਕ ਠੀਕ ਸੁਸ਼ਿਖਸ਼ਿਤ ਪੁਰਸ਼ ਨੂੰ ਸਚਾਈ ਦਾ ਜੀਵਨ ਹੀ ਬਿਤਾਉਣਾ ਚਾਹੀਦਾ ਹੈ। ਉਹ ਬੇਈਮਾਨੀ, ਧੋਖੇ ਤੇ ਫ਼ਰੇਬ ਤੋਂ ਦੂਰ ਰਹੇ। ਆਪਣੇ ਕੰਮ ਵਿੱਚ ਤੇ ਆਪਣੇ ਆਲੇ-ਦੁਆਲੇ ਖ਼ੂਬਸੂਰਤੀ ਪੈਦਾ ਕਰੇ। ਉਸ ਨੂੰ ਆਪਣੇ ਸਾਥੀਆਂ ਨਾਲ ਤੇ ਛੋਟੇ ਵਡਿਆਂ ਨਾਲ ਨੇਕੀ, ਰਹਿਮਦਿਲੀ ਤੇ ਹਮਦਰਦੀ ਵਾਲਾ ਸਲੂਕ ਕਰਨਾ ਚਾਹੀਦਾ ਹੈ।

ਨਵੀਨ ਪੰਜਾਬੀ ਪੁਸਤਕਾਂ ਵਿੱਚ ਇਸ ਗੱਲ ਦਾ ਖ਼ਾਸ ਖ਼ਿਆਲ ਰਖਿਆ ਗਿਆ ਹੈ ਕਿ ਜੋ ਕਹਾਣੀਆਂ ਆਦਿ ਚੁਣੀਆਂ ਜਾਣ, ਉਨ੍ਹਾਂ ਵਿੱਚ ਨੇਕ ਤੇ ਸੁੰਦਰ ਜੀਵਨ ਬਿਤਾਉਣ ਦੀ ਪ੍ਰੇਰਨਾ ਮਿਲੇ। ਕਹਾਣੀਆਂ ਤੋਂ ਇਲਾਵਾ ਦੂਜੇ ਲੇਖਾਂ ਵਿੱਚ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਉਹ ਰੋਚਕ ਹੋਣ ਤੇ ਅਗੇ ਵਧਣ ਦਾ ਉਤਸ਼ਾਹ ਦੇਣ।

ਪੰਜਾਬੀ ਜ਼ਬਾਨ ਇਕ ਜੀਉਂਦੀ ਜਾਗਦੀ ਤੇ ਜ਼ੋਰਦਾਰ ਜ਼ਬਾਨ ਹੈ। ਆਰੀਅਨ, ਸਿਥੀਅਨ, ਪਾਰਥੀਅਨ, ਹੁਨ ਤੇ ਯੂਨਾਨੀ ਪੰਜਾਬ ਵਿੱਚ ਆਏ। ਉਹ ਆਪਣੀ ਸਭਿਅਤਾ ਤੇ ਬੋਲੀ ਦਾ ਅਸਰ ਪੰਜਾਬੀ ਤੇ ਛੱਡ ਗਏ। ਫੇਰ ਮੁਸਲਮਾਨ, ਅਰਬ, ਪਠਾਨ, ਈਰਾਨੀ ਤੇ ਮੁਗ਼ਲ ਆਏ। ਬਹੁਤ ਸਾਰੇ ਫ਼ਾਰਸੀ, ਪਸ਼ਤੋ ਤੇ ਅਰਬੀ ਦੇ ਲਫ਼ਜ਼ ਪੰਜਾਬੀ ਵਿੱਚ ਜਜ਼ਬ ਹੋ ਕੇ ਘੁਲ ਮਿਲ ਗਏ। ਸੌ ਸਾਲਾਂ ਦੇ ਅੰਗਰੇਜ਼ੀ ਰਾਜ ਨੇ ਕਈ ਅੰਗਰੇਜ਼ੀ ਲਫ਼ਜ਼ ਵੀ ਪੰਜਾਬੀ ਵਿੱਚ ਰਲਾ ਦਿੱਤੇ। ਇਸ ਤਰ੍ਹਾਂ ਪੰਜਾਬੀ ਜ਼ਬਾਨ ਬੜੀ ਜ਼ੋਰ ਵਾਲੀ ਬਣ ਗਈ।

ਹਿੰਦੁਸਤਾਨ ਦੇ ਆਜ਼ਾਦ ਹੋਣ ਮਗਰੋਂ ਇਹ ਕੋਸ਼ਿਸ਼ ਹੋ ਰਹੀ ਹੈ ਕਿ ਪੰਜਾਬੀ ਵਿੱਚੋਂ ਦੂਜੀਆਂ ਜ਼ਬਾਨਾਂ ਦੇ ਲਫ਼ਜ਼ ਕੱਢ ਦਿੱਤੇ ਜਾਣ। ਪਰ ਇਹ ਪਾਲਿਸੀ ਠੀਕ ਨਹੀਂ। ਇਸ ਤਰ੍ਹਾਂ ਕਰਨ ਨਾਲ ਪੰਜਾਬੀ ਕਮਜ਼ੋਰ ਤੇ ਬੇਹਿਸ ਜ਼ਬਾਨ ਬਣ ਕੇ ਰਹਿ ਜਾਏਗੀ। ਅਸੀਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬੀ ਨੂੰ ਖੜੀ ਬੋਲੀ ਦੇ ਨੇੜੇ ਤੋਂ ਨੇੜੇ ਰਖਿਆ ਜਾਏ।

ਅਸੀਂ ਗਿਆਨੀ ਸੰਤੋਖ ਸਿੰਘ, ਮੁਖ ਪੰਜਾਬੀ ਅਧਿਆਪਕ, ਗੁਰੂ ਤੇਗ ਬਹਾਦਰ ਖ਼ਾਲਸਾ ਹਾਇਰ ਸੈਕੰਡਰੀ ਸਕੂਲ ਦਿੱਲੀ ਦੇ ਧੰਨਵਾਦੀ ਹਾਂ, ਜਿਨ੍ਹਾਂ ਨੇ ਨਵੀਨ ਪੰਜਾਬੀ ਦੇ ਖਰੜਿਆਂ ਨੂੰ ਪੜ੍ਹਿਆ ਤੇ ਕੀਮਤੀ ਸੁਝਾਉ ਦਿੱਤੇ।

ਨਵੀਂ ਦਿੱਲੀ
15 ਜਨਵਰੀ 1976

ਪ੍ਰਭਜੋਤ ਕੌਰ

# ਤਤਕਰਾ

# ਗਿੱਦੜ ਤੇ ਘੁੱਗੀ

ਇਕ ਘੁੱਗੀ ਨੇ ਸ਼ਹਿਤੂਤ ਦੇ ਦਰਖ਼ਤ ਤੇ ਆਲ੍ਹਣਾ ਬਣਾਇਆ। ਉਸ ਨੇ ਉਸ ਵਿੱਚ ਅੰਡੇ ਦਿੱਤੇ ਤੇ ਉਨ੍ਹਾਂ ਨੂੰ ਸਿਹੁਣ ਲੱਗੀ। ਕੁਝ ਦਿਨਾਂ ਮਗਰੋਂ ਅੰਡਿਆਂ ਵਿੱਚੋਂ ਬੱਚੇ ਨਿਕਲ ਆਏ।

ਇਕ ਗਿੱਦੜ ਨੂੰ ਪਤਾ ਲੱਗਾ ਕਿ ਘੁੱਗੀ ਨੇ ਬੱਚੇ ਦਿੱਤੇ ਹਨ। ਉਹ ਦਰਖ਼ਤ ਦੇ ਥੱਲੇ ਆ ਕੇ ਆਪਣੀ ਪੂਛਲ ਜ਼ੋਰ-ਜ਼ੋਰ ਦੀ ਤਨ੍ਹੇ ਤੇ ਮਾਰਨ ਲੱਗਾ। ਘੁੱਗੀ ਨੇ ਆਲ੍ਹਣੇ ਤੋਂ ਬਾਹਰ ਝਾਕਿਆ ਤਾਂ ਗਿੱਦੜ ਨੇ ਕਿਹਾ, "ਮੈਂ ਦਰਖ਼ਤ ਥੱਲੇ ਡੇਗ ਦਿਆਂਗਾ ਤੇ ਤੈਨੂੰ ਤੇ ਤੇਰੇ ਬੱਚਿਆਂ ਨੂੰ ਖਾ ਜਾਵਾਂਗਾ।"

ਘੁੱਗੀ ਡਰ ਗਈ ਤੇ ਕਹਿਣ ਲੱਗੀ, "ਵੀਰ ਗਿੱਦੜ! ਮੇਰੇ ਬੱਚਿਆਂ ਨੂੰ ਨਾ ਖਾ। ਮੈਂ ਤੈਨੂੰ ਮੱਖਣ ਤੇ ਪਰੌਂਠੇ ਖੁਆਵਾਂਗੀ।"

ਗਿੱਦੜ ਮੰਨ ਗਿਆ ਤੇ ਦੋਵੇਂ ਚਲ ਪਏ। ਗਿੱਦੜ ਭੱਜਦਾ ਜਾ ਰਿਹਾ ਸੀ ਤੇ ਘੁੱਗੀ ਨਾਲ-ਨਾਲ ਉੱਡ ਰਹੀ ਸੀ। ਸੜਕ ਤੇ ਇਕ ਜੱਟੀ ਤੇ ਉਸ ਦੀ ਧੀ ਜੱਟ ਲਈ ਪਰੌਂਠੇ ਤੇ ਮੱਖਣ ਲੈ ਕੇ ਖੇਤ ਵੱਲ ਜਾ ਰਹੀਆਂ ਸਨ।



ਉਨ੍ਹਾਂ ਨੂੰ ਵੇਖ ਕੇ ਘੁੱਗੀ ਫੜਫੜਾਉਂਦੀ ਹੋਈ ਸੜਕ ਤੇ ਜਾ ਡਿੱਗੀ। ਜਦੋਂ ਜੱਟੀ ਤੇ ਉਸ ਦੀ ਧੀ ਕੋਲ ਪਹੁੰਚੀਆਂ ਤਾਂ ਘੁੱਗੀ ਉੱਡ ਕੇ ਥੋੜਾ ਅਗੇ ਜਾ ਕੇ ਬੈਠ ਗਈ।

ਕੁੜੀ ਨੇ ਕਿਹਾ, "ਮਾਂ, ਆ ਇਸ ਘੁੱਗੀ ਨੂੰ ਫੜ ਲਈਏ। ਇਹ ਫੱਟੜ ਜਾਪਦੀ ਹੈ।"

ਉਨ੍ਹਾਂ ਨੇ ਖਾਣੇ ਦੀ ਟੋਕਰੀ ਇਕ ਪਾਸੇ ਰੱਖ ਦਿੱਤੀ ਤੇ ਘੁੱਗੀ ਦਾ ਪਿੱਛਾ ਕਰਨ ਲੱਗ ਪਈਆਂ। ਗਿੱਦੜ ਜੋ ਇਕ ਝਾੜੀ ਵਿੱਚ ਛੁਪਿਆ ਬੈਠਾ ਸੀ, ਬਾਹਰ ਨਿਕਲ ਆਇਆ ਤੇ ਪਰੌਂਠੇ ਤੇ ਮੱਖਣ ਬੜਾ ਸੁਆਦ ਲੈ ਕੇ ਖਾਣ ਲੱਗ ਪਿਆ।




ਘੁੱਗੀ ਕਾਫ਼ੀ ਦੂਰ ਜਾ ਕੇ ਉੱਡ ਗਈ ਤੇ ਵਾਪਸ ਆਪਣੇ ਆਲ੍ਹਣੇ ਵਿੱਚ ਜਾ ਕੇ ਬੈਠ ਗਈ।

ਛੇਤੀ ਹੀ ਗਿੱਦੜ ਫੇਰ ਉਥੇ ਆ ਗਿਆ ਤੇ ਆਪਣੀ ਪੂਛਲ ਜ਼ੋਰ-ਜ਼ੋਰ ਦੀ ਦਰਖ਼ਤ ਦੇ ਤਨ੍ਹੇ ਤੇ ਮਾਰਨ ਲੱਗਾ।

"ਘੁੱਗੀ! ਮੈਂ ਦਰਖ਼ਤ ਨੂੰ ਥੱਲੇ ਸੁੱਟ ਦਿਆਂਗਾ ਤੇ ਤੈਨੂੰ ਤੇ ਤੇਰੇ ਬੱਚਿਆਂ ਨੂੰ ਖਾ ਜਾਵਾਂਗਾ।" ਗਿੱਦੜ ਨੇ ਕਿਹਾ।

ਘੁੱਗੀ ਆਲ੍ਹਣੇ ਤੋਂ ਬਾਹਰ ਆਈ ਤੇ ਗਿੱਦੜ ਨੂੰ ਕਹਿਣ ਲੱਗੀ, "ਵੀਰ ਗਿੱਦੜ! ਮੈਨੂੰ ਖਾ ਨਹੀਂ। ਮੈਂ ਤੈਨੂੰ ਦੁੱਧ ਪਿਲਾਵਾਂਗੀ।"

ਗਿੱਦੜ ਮੰਨ ਗਿਆ ਤੇ ਫੇਰ ਦੋਵੇਂ ਚਲ ਪਏ।

ਘੁੱਗੀ ਨੇ ਸੜਕ ਤੇ ਇਕ ਗਵਾਲੇ ਨੂੰ ਵੇਖਿਆ। ਉਹ ਦੁੱਧ ਦੇ ਭਰੇ ਡੱਬੇ ਛੋਟੇ ਜਿਹੇ ਗੱਡੇ ਤੇ ਲੱਦ ਕੇ ਲੈ ਜਾ ਰਿਹਾ ਸੀ। ਘੁੱਗੀ ਕਦੇ ਘੋੜੇ ਦੀ ਪਿੱਠ ਤੇ ਜਾ ਬੈਠਦੀ ਤੇ ਕਦੇ ਦੁੱਧ ਦੇ ਡੱਬੇ ਤੇ। ਗਵਾਲਾ ਗੁੱਸੇ ਵਿੱਚ ਆ ਕੇ ਘੁੱਗੀ ਨੂੰ ਮਾਰਨ ਦੀ ਕੋਸ਼ਿਸ਼ ਕਰਨ ਲੱਗਾ। ਘੁੱਗੀ ਘੜੀ ਮੁੜੀ ਉੱਡ ਕੇ ਦੁੱਧ ਦੇ ਡੱਬੇ ਤੇ ਜਾ ਬੈਠਦੀ। ਗਵਾਲੇ ਨੇ ਗੁੱਸੇ ਵਿੱਚ ਆ ਕੇ ਆਪਣੀ ਸੋਟੀ ਜ਼ੋਰ ਦੀ ਦੁੱਧ ਦੇ ਡੱਬੇ ਤੇ ਮਾਰੀ ਤੇ ਦੁੱਧ ਦਾ ਡੱਬਾ ਗੱਡੇ ਤੋਂ ਥੱਲੇ ਡਿੱਗ ਪਿਆ। ਡੱਬੇ ਦਾ ਸਾਰਾ ਦੁੱਧ ਜ਼ਮੀਨ ਤੇ ਡੁਲ੍ਹ ਗਿਆ ਤੇ ਗਿੱਦੜ ਨੇ ਰੱਜ ਕੇ ਦੁੱਧ ਪੀ ਲਿਆ।

ਗਵਾਲਾ ਘੁੱਗੀ ਦੇ ਪਿੱਛੇ ਆਪਣਾ ਗੱਡਾ ਦੌੜਾਈ ਜਾ ਰਿਹਾ ਸੀ। ਪਰ ਉਹ ਘੂ ਘੂ ਗਾਉਂਦੀ ਹੋਈ ਉੱਡ ਕੇ ਆਪਣੇ ਆਲ੍ਹਣੇ ਵਿੱਚ ਜਾ ਬੈਠੀ।

ਥੋੜੀ ਹੀ ਦੇਰ ਬਾਅਦ ਗਿੱਦੜ ਫੇਰ ਉਥੇ ਆ ਪਹੁੰਚਿਆ ਤੇ ਆਪਣੀ ਪੂਛਲ ਜ਼ੋਰ-ਜ਼ੋਰ ਦੀ ਦਰਖ਼ਤ ਦੇ ਤਨ੍ਹੇ ਤੇ ਮਾਰਨ ਲੱਗਾ। ਗਿੱਦੜ ਨੇ ਕਿਹਾ, "ਘੁੱਗੀ, ਤੂੰ ਮੈਨੂੰ ਖਾਣਾ ਖਵਾਇਆ ਤੇ ਦੁੱਧ ਪਿਲਾਇਆ। ਹੁਣ ਮੈਨੂੰ ਹਸਾ, ਨਹੀਂ ਤੇ ਮੈਂ ਤੈਨੂੰ ਤੇ ਤੇਰੇ ਬੱਚਿਆਂ ਨੂੰ ਮਾਰ ਕੇ ਖਾ ਜਾਵਾਂਗਾ।"

ਘੁੱਗੀ ਨੇ ਕਿਹਾ, "ਚੰਗਾ ਗਿੱਦੜਾ, ਚਲ ਮੇਰੇ ਨਾਲ।" ਉਹ ਉਡਦੀ ਹੋਈ ਇਕ ਪਿੰਡ ਵਿੱਚ ਪਹੁੰਚੀ। ਉਥੇ ਉਸ ਨੇ ਵੇਖਿਆ ਕਿ ਇਕ ਜ਼ਨਾਨੀ ਬੈਠੀ ਦੁੱਧ ਚੋ ਰਹੀ ਹੈ ਤੇ ਕੋਲ ਹੀ ਇਕ ਬੁੱਢਾ ਆਦਮੀ ਬੈਠਾ ਰੱਸੀ ਵੱਟ ਰਿਹਾ ਹੈ। ਘੁੱਗੀ ਜ਼ਨਾਨੀ ਦੇ ਮੋਢੇ ਤੇ ਜਾ ਬੈਠੀ।

ਬੁੱਢੇ ਆਦਮੀ ਨੇ ਘੁੱਗੀ ਨੂੰ ਵੇਖਿਆ। ਉਸ ਨੇ ਆਪਣੀ ਜੁੱਤੀ ਚੁਕ ਕੇ ਜ਼ੋਰ ਦੀ ਘੁੱਗੀ ਵੱਲ ਸੁਟੀ। ਘੁੱਗੀ ਤਾਂ ਉੱਡ ਗਈ ਪਰ ਬੁੱਢੇ ਦੀ ਜੁੱਤੀ ਜਾ ਕੇ ਜ਼ਨਾਨੀ ਨੂੰ ਲੱਗੀ। ਅਚਾਨਕ ਜੁੱਤੀ ਲਗਣ ਨਾਲ ਜ਼ਨਾਨੀ ਡਰ ਕੇ ਉਛਲੀ ਤੇ ਦੁੱਧ ਦਾ ਭਾਂਡਾ ਥੱਲੇ ਡਿੱਗ ਪਿਆ। ਗੁੱਸੇ ਵਿੱਚ ਆ ਕੇ ਜ਼ਨਾਨੀ ਬੁੱਢੇ ਨੂੰ ਬੁਰਾ ਭਲਾ ਕਹਿਣ ਲੱਗ ਪਈ।

ਗਿੱਦੜ ਬੁੱਢੇ ਦੀ ਬੇਵਕੂਫ਼ੀ ਤੇ ਖ਼ੂਬ ਹੱਸਿਆ। ਘੁੱਗੀ ਉੱਡਦੀ ਹੋਈ ਆਪਣੇ ਆਲ੍ਹਣੇ ਵੱਲ ਚਲੀ ਗਈ। ਪਰ ਥੋੜੀ ਹੀ ਦੇਰ ਬਾਅਦ ਗਿੱਦੜ ਫੇਰ ਉਥੇ ਆ ਪਹੁੰਚਿਆ ਤੇ ਆਪਣੀ ਪੂਛਲ ਜ਼ੋਰ-ਜ਼ੋਰ ਦੀ ਦਰਖ਼ਤ ਤੇ ਮਾਰਨ ਲੱਗਾ।

"ਗਿੱਦੜਾ! ਹੁਣ ਤੂੰ ਕੀ ਚਾਹੁੰਦਾ ਹੈਂ?" ਘੁੱਗੀ ਨੇ ਕਿਹਾ।

ਗਿੱਦੜ ਕਹਿਣ ਲੱਗਾ, "ਘੁੱਗੀਏ, ਤੂੰ ਮੈਨੂੰ ਖਾਣਾ ਖਵਾਇਆ, ਮੈਨੂੰ ਦੁੱਧ ਪਿਲਾਇਆ ਤੇ ਮੈਨੂੰ ਹਸਾਇਆ। ਹੁਣ ਮੈਨੂੰ ਡਰਾ ਕੇ ਵਿਖਾ। ਨਹੀਂ ਤੇ ਮੈਂ ਦਰਖ਼ਤ ਨੂੰ ਡੇਗ ਦਿਆਂਗਾ ਤੇ ਤੈਨੂੰ ਤੇ ਤੇਰੇ ਬੱਚਿਆਂ ਨੂੰ ਖਾ ਜਾਵਾਂਗਾ।"

ਵਿਚਾਰੀ ਘੁੱਗੀ ਨੇ ਡਰ ਕੇ ਇਹ ਵੀ ਮੰਨ ਲਿਆ ਤੇ ਬੋਲੀ, "ਆ ਮੇਰੇ ਨਾਲ।" ਉਹ ਉਪਰ ਉੱਡਦੀ ਗਈ ਤੇ ਗਿੱਦੜ ਨਾਲ-ਨਾਲ ਦੌੜੀ ਜਾ ਰਿਹਾ ਸੀ।

ਘੁੱਗੀ ਨੇ ਦੂਰ ਜੰਗਲ ਵਿੱਚ ਕੁਝ ਸ਼ਿਕਾਰੀ ਵੇਖੇ ਜੋ ਸ਼ਿਕਾਰੀ ਕੁੱਤੇ ਨਾਲ ਲੈ ਕੇ ਆ ਰਹੇ ਸਨ। ਘੁੱਗੀ ਸਿੱਧੀ ਉਨ੍ਹਾਂ ਕੋਲ ਜਾ ਪਹੁੰਚੀ। ਜਦੋਂ ਗਿੱਦੜ ਨੇ ਸ਼ਿਕਾਰੀ ਕੁੱਤੇ ਵੇਖੇ ਤਾਂ ਡਰ ਕੇ ਉਸ ਦੀਆਂ

ਅੱਖਾਂ ਖੁਲ੍ਹੀਆਂ ਤੇ ਉਹ ਛਾਲ ਮਾਰ ਕੇ ਪਿੱਛੇ ਵੱਲ ਭੱਜਿਆ। ਪਰ ਸ਼ਿਕਾਰੀ ਕੁੱਤਿਆਂ ਨੇ ਉਸ ਨੂੰ ਵੇਖ ਲਿਆ ਤੇ ਉਹ ਉਸ ਦੇ ਪਿੱਛੇ ਦੌੜੇ।

ਕੁੱਤਿਆਂ ਨੇ ਛੇਤੀ ਹੀ ਗਿੱਦੜ ਨੂੰ ਫੜ ਲਿਆ ਤੇ ਉਸ ਨੂੰ ਚੀਰ ਕੇ ਸੁੱਟ ਦਿੱਤਾ।

## ਅਭਿਆਸ

**I. ਦੱਸੋ ਭਲਾ :—**

1. ਗਿੱਦੜ ਘੁੱਗੀ ਕੋਲ ਕਿਉਂ ਗਿਆ?
2. ਗਿੱਦੜ ਨੂੰ ਪਰੌਂਠੇ ਤੇ ਮੱਖਣ ਕਿਸ ਤਰ੍ਹਾਂ ਖਾਣ ਨੂੰ ਮਿਲੇ?
3. ਘੁੱਗੀ ਨੇ ਗਿੱਦੜ ਦੀ ਦੁੱਧ ਪੀਣ ਵਿੱਚ ਕਿਸ ਤਰ੍ਹਾਂ ਮਦਦ ਕੀਤੀ?
4. ਘੁੱਗੀ ਨੇ ਗਿੱਦੜ ਨੂੰ ਕਿਸ ਤਰ੍ਹਾਂ ਹਸਾਇਆ?
5. ਘੁੱਗੀ ਗਿੱਦੜ ਨੂੰ ਜੰਗਲ ਵਿੱਚ ਕਿਉਂ ਲੈ ਗਈ?
6. ਸ਼ਿਕਾਰੀ ਕੁੱਤਿਆਂ ਨੇ ਕੀ ਕੀਤਾ?

**II. ਵਾਕ ਬਣਾਓ :—**

ਘੁੱਗੀ, ਆਲ੍ਹਣਾ, ਫੜਫੜਾਉਣਾ, ਫੱਟੜ, ਟੋਕਰੀ, ਝਾੜੀ, ਗਵਾਲਾ, ਗੱਡਾ, ਬੇਵਕੂਫ਼ੀ, ਸ਼ਿਕਾਰੀ, ਕੁੱਤੇ।

**III. ਵਾਕ ਪੂਰੇ ਕਰੋ :—**

1. ਗਿੱਦੜ ਭੱਜਦਾ ਜਾ ਰਿਹਾ ਸੀ ਤੇ ਘੁੱਗੀ ..........
2. ਗਿੱਦੜ ਨੇ ਬੜੇ ਸੁਆਦ ਨਾਲ ਮੱਖਣ ਤੇ..........
3. ਡੱਬੇ ਦਾ ਸਾਰਾ ਦੁੱਧ ਜ਼ਮੀਨ ਤੇ ਡੁਲ੍ਹ ਗਿਆ ਤੇ ਗਿੱਦੜ ਨੇ..........
4. ਗਿੱਦੜ ਬੁੱਢੇ ਦੀ..........
5. ਘੁੱਗੀ ਗਿੱਦੜ ਨੂੰ..........
6. ਸ਼ਿਕਾਰੀ ਕੁੱਤਿਆਂ ਨੇ ਉਸ ਨੂੰ ..........

**IV. ਬਹੁਵਚਨ ਲਿਖੋ :—**

ਘੁੱਗੀ, ਆਲ੍ਹਣਾ, ਝਾੜੀ, ਗਵਾਲਾ, ਗੱਡਾ।

# ਤਿੱਤਲੀ

ਸਰਦੀ ਦੇ ਮੌਸਮ ਵਿੱਚ ਜਦੋਂ ਸੁਨਹਿਰੀ ਧੁੱਪ ਚਮਕ ਰਹੀ ਹੋਏ ਤਾਂ ਫੁੱਲਾਂ ਤੇ ਉਡਦੀਆਂ ਤਿੱਤਲੀਆਂ ਕਿੰਨੀਆਂ ਚੰਗੀਆਂ ਲਗਦੀਆਂ ਹਨ! ਲਾਲ, ਨੀਲੀਆਂ, ਪੀਲੀਆਂ, ਰੰਗ ਬਰੰਗੀਆਂ ਤਿੱਤਲੀਆਂ ਇਧਰੋਂ ਉਧਰ ਤੇ ਉਧਰੋਂ ਇਧਰ ਫਿਰਦੀਆਂ ਰਹਿੰਦੀਆਂ ਹਨ। ਕੋਈ ਚਮਕਦਾਰ ਰੰਗਾਂ ਵਾਲੀ ਤਿੱਤਲੀ ਕਿਸੇ ਫੁੱਲ ਤੇ ਬੈਠ ਜਾਂਦੀ ਹੈ ਤਾਂ ਤੁਸੀਂ ਬੜੇ ਚਾਅ ਨਾਲ ਉਸ ਨੂੰ ਫੜਨ ਲਈ ਦੌੜਦੇ ਹੋ। ਪਰ ਉਹ ਝੱਟ ਉੱਡ ਕੇ ਦੂਜੇ ਫੁੱਲ ਤੇ ਜਾ ਬੈਠਦੀ ਹੈ ਤੇ ਤੁਹਾਡੇ ਹੱਥ ਨਹੀਂ ਆਉਂਦੀ।

ਤਿੱਤਲੀ ਫੁੱਲਾਂ ਤੇ ਬੈਠ ਕੇ ਉਨ੍ਹਾਂ ਦਾ ਰਸ ਚੂਸਦੀ ਹੈ। ਇਸ ਨਾਲ ਫੁੱਲਾਂ ਦਾ ਕੁਝ ਨੁਕਸਾਨ ਨਹੀਂ ਹੁੰਦਾ ਬਲਕਿ ਫ਼ਾਇਦਾ ਹੀ ਹੁੰਦਾ ਹੈ। ਹਰ ਫੁੱਲ ਵਿੱਚ ਪੀਲੇ ਰੰਗ ਦਾ ਆਟਾ ਜਿਹਾ ਹੁੰਦਾ ਹੈ, ਜਿਸ ਨੂੰ ਪਰਾਗ ਕਹਿੰਦੇ ਹਨ। ਤਿੱਤਲੀ ਜਦੋਂ ਇਕ ਫੁੱਲ ਤੋਂ ਉੱਡ ਕੇ ਦੂਜੇ ਫੁੱਲ ਤੇ ਜਾਂਦੀ ਹੈ ਤਾਂ ਇਹ ਪਰਾਗ



ਉਸ ਦੀਆਂ ਲੱਤਾਂ ਨਾਲ ਚੰਬੜ ਕੇ ਦੂਜੇ ਫੁੱਲ ਤੇ ਚਲਾ ਜਾਂਦਾ ਹੈ। ਇਸ ਤਰ੍ਹਾਂ ਫੁੱਲ ਤੋਂ ਫਲ ਬਣਨ ਵਿੱਚ ਮਦਦ ਮਿਲਦੀ ਹੈ।

ਤਿੱਤਲੀ ਆਪਣੇ ਅੰਡੇ ਕਿਸੇ ਪੱਤੇ ਜਾਂ ਫੁੱਲ ਦੇ ਥੱਲੇ ਜਾਂ ਕਿਸੇ ਦਰਖ਼ਤ ਦੀ ਛਾਲ ਤੇ ਦੇ ਦੇਂਦੀ ਹੈ। ਥੋੜੇ ਹੀ ਦਿਨਾਂ ਵਿੱਚ ਅੰਡਾ ਫੁੱਟ ਜਾਂਦਾ ਹੈ। ਇਸ ਵਿੱਚੋਂ ਇਕ ਕੀੜਾ ਜਿਹਾ ਨਿਕਲ ਆਉਂਦਾ ਹੈ ਜੋ

ਜਲਦੀ ਹੀ ਵੱਡਾ ਹੋ ਕੇ ਰੰਗ-ਬਰੰਗੀ ਸੁੰਡੀ ਬਣ ਜਾਂਦਾ ਹੈ। ਇਹ ਸੁੰਡੀਆਂ ਖੇਤਾਂ ਤੇ ਬਾਗ਼ਾਂ ਵਿੱਚ ਬਹੁਤ ਨੁਕਸਾਨ ਕਰਦੀਆਂ ਹਨ। ਕਈ ਸੁੰਡੀਆਂ ਗੋਭੀ ਤੇ ਦੂਜੀਆਂ ਸਬਜ਼ੀਆਂ ਨੂੰ ਛਾਨਣੀ ਕਰ ਦੇਂਦੀਆਂ ਹਨ। ਕਈ ਅਨਾਰ ਜਾਂ ਸੇਬ ਦੇ ਫੁੱਲ ਤੇ ਹੋਣ ਤਾਂ ਫਲ ਦੇ ਅੰਦਰ ਚਲੀਆਂ ਜਾਂਦੀਆਂ ਹਨ ਤੇ ਉਸ ਨੂੰ ਖਾ-ਖਾ ਕੇ ਕਾਣਾ ਕਰ ਦੇਂਦੀਆਂ ਹਨ।



ਇਨ੍ਹਾਂ ਸੁੰਡੀਆਂ ਨੂੰ ਖ਼ਤਮ ਕਰਨ ਦਾ ਜੇ ਕੁਦਰਤ ਨੇ ਕੋਈ ਪ੍ਰਬੰਧ ਨਾ ਕੀਤਾ ਹੁੰਦਾ ਤਾਂ ਇਹ ਖੇਤਾਂ ਦੇ ਖੇਤ ਚੱਟ ਕਰ ਜਾਂਦੀਆਂ। ਸਾਡੇ ਬਾਗ਼ ਉਜਾੜ ਹੋ ਜਾਂਦੇ ਤੇ ਸਾਨੂੰ ਖਾਣ ਲਈ ਸਬਜ਼ੀਆਂ, ਫਲ, ਅਨਾਜ ਕੁਝ ਵੀ ਨਾ ਮਿਲਦਾ। ਪਰ ਸੁੰਡੀਆਂ ਦੇ ਬਹੁਤ ਸਾਰੇ ਦੁਸ਼ਮਣ ਵੀ ਹਨ। ਪੰਛੀ ਇਨ੍ਹਾਂ ਨੂੰ ਬੜੇ ਸੁਆਦ ਨਾਲ ਖਾਂਦੇ ਹਨ। ਇਕ ਤਰ੍ਹਾਂ ਦੀ ਮੱਖੀ ਸੁੰਡੀ ਦੇ ਸਰੀਰ ਤੇ ਅੰਡੇ ਦੇ ਦੇਂਦੀ ਹੈ। ਮੱਖੀ ਦੇ ਬੱਚੇ ਅੰਡਿਆਂ ਵਿੱਚੋਂ ਨਿਕਲ ਕੇ ਇਸ ਨੂੰ ਖਾਣਾ ਸ਼ੁਰੂ ਕਰ ਦੇਂਦੇ ਹਨ।

ਤਿੱਤਲੀ ਦਾ ਬੱਚਾ ਅੰਡੇ ਤੋਂ ਸੁੰਡੀ ਬਣ ਕੇ ਵੱਡਾ ਹੋ ਕੇ ਕੋਈ ਸੁਰੱਖਿਅਤ ਜਗ੍ਹਾ ਢੂੰਢਦਾ ਹੈ। ਆਮ ਤੌਰ ਤੇ ਕਿਸੇ ਪੱਤੇ ਦੇ ਥੱਲੇ ਜਾਲ ਜਿਹਾ ਤਾਣ ਕੇ ਉਸ ਦੇ ਨਾਲ ਲਟਕ ਜਾਂਦਾ ਹੈ ਜਾਂ ਪੇਟ ਦੇ ਸਹਾਰੇ ਸਿੱਧਾ ਲੇਟ ਜਾਂਦਾ ਹੈ। ਉਹ ਆਪਣੇ ਚਾਰੇ ਪਾਸੇ ਇਕ ਖ਼ੋਲ ਜਿਹਾ ਤਿਆਰ ਕਰ ਲੈਂਦਾ ਹੈ ਤੇ ਫੇਰ ਮਿੱਠੀ ਨੀਂਦਰ ਸੌਂ ਜਾਂਦਾ ਹੈ।

ਸੁੰਡੀ ਇਕ ਹਫ਼ਤੇ ਤੋਂ ਲੈ ਕੇ ਇਕ ਮਹੀਨੇ ਤਕ ਇਸੇ ਤਰ੍ਹਾਂ ਸੁੱਤੀ ਰਹਿੰਦੀ ਹੈ। ਇਸ ਸਮੇਂ ਉਸ ਦੀਆਂ ਲੱਤਾਂ ਤੇ ਪਰ ਉਗ ਰਹੇ ਹੁੰਦੇ ਹਨ। ਆਖ਼ਰ ਇਕ ਦਿਨ ਖ਼ੋਲ ਫਟ ਜਾਂਦਾ ਹੈ ਤੇ ਰੰਗਦਾਰ ਪਰਾਂ ਵਾਲੀ ਪਰੀ ਵਰਗੀ ਸੁੰਦਰ ਤਿੱਤਲੀ ਬਾਹਰ ਉੱਡ ਨਿਕਲਦੀ ਹੈ। ਤਿੱਤਲੀ ਆਪਣੀ ਦੋ-ਤਿੰਨ ਮਹੀਨਿਆਂ ਦੀ ਜ਼ਿੰਦਗੀ ਇਸੇ ਤਰ੍ਹਾਂ ਫੁੱਲਾਂ ਤੇ ਮੰਡਲਾਉਂਦੀ ਹੋਈ ਗੁਜ਼ਾਰ ਦੇਂਦੀ ਹੈ। ਤਦ ਇਸ ਨੂੰ ਕਿਸੇ ਹੋਰ ਖ਼ੁਰਾਕ ਦੀ ਜ਼ਰੂਰਤ ਨਹੀਂ ਰਹਿੰਦੀ। ਉਹ ਸਿਰਫ਼ ਫੁੱਲਾਂ ਦਾ ਰਸ ਚੂਸਦੀ ਹੈ।

## ਅਭਿਆਸ

I. ਦੱਸੋ ਭਲਾ :—

1. ਤਿੱਤਲੀ ਆਪਣੇ ਅੰਡੇ ਕਿਥੇ ਦੇਂਦੀ ਹੈ?
2. ਸੁੰਡੀਆਂ ਸਾਡਾ ਕੀ ਨੁਕਸਾਨ ਕਰਦੀਆਂ ਹਨ?
3. ਸੁੰਡੀਆਂ ਦਾ ਨਾਸ ਕਰਨ ਲਈ ਕੁਦਰਤ ਨੇ ਕੀ ਪ੍ਰਬੰਧ ਕੀਤੇ ਹੋਏ ਹਨ?
4. ਤਿੱਤਲੀ ਕੀ ਖਾਂਦੀ ਹੈ?

II. ਖ਼ਾਲੀ ਥਾਂਵਾਂ ਭਰੋ :—

1. ਤਿੱਤਲੀ ਫੁੱਲਾਂ ਤੇ ਬੈਠ ਕੇ ਉਨ੍ਹਾਂ ਦਾ .............. ਚੂਸਦੀ ਹੈ।
2. ਹਰ ਫੁੱਲ ਵਿੱਚ ਪੀਲੇ ਰੰਗ ਦਾ ਆਟਾ ਜਿਹਾ ਹੁੰਦਾ ਹੈ ਜਿਸ ਨੂੰ .............. ਕਹਿੰਦੇ ਹਨ।
3. ਤਿੱਤਲੀ ਆਪਣੇ .............. ਕਿਸੇ ਪੱਤੇ ਜਾਂ ਫੁੱਲ ਦੇ ਥੱਲੇ ਜਾਂ ਕਿਸੇ ਦਰਖ਼ਤ ਦੀ ਛਾਲ ਤੇ ਦੇਂਦੀ ਹੈ।
4. ਅੰਡਾ ਫੁੱਟ ਜਾਣ ਤੇ ਉਸ ਵਿੱਚੋਂ ਇਕ .............. ਨਿਕਲਦਾ ਹੈ।
5. ਕੀੜਾ ਛੇਤੀ ਹੀ ਰੰਗ ਬਰੰਗੀ .............. ਬਣ ਜਾਂਦਾ ਹੈ।
6. ਸੁੰਡੀਆਂ ਖੇਤਾਂ ਤੇ ਬਾਗ਼ਾਂ ਵਿੱਚ ਬਹੁਤ .............. ਕਰਦੀਆਂ ਹਨ।
7. ਸੁੰਡੀਆਂ ਦੇ ਬਹੁਤ ਸਾਰੇ .............. ਵੀ ਹਨ।

III. ਵਾਕ ਬਣਾਓ :—

ਤਿੱਤਲੀ, ਪਰਾਗ, ਸੁੰਡੀ, ਫੁੱਲ, ਕੁਦਰਤ, ਸੁਆਦ, ਅੰਡਾ, ਖ਼ੋਲ, ਮੰਡਲਾਉਣਾ।

IV. ਬਹੁਵਚਨ ਬਣਾਓ :—

ਤਿੱਤਲੀ, ਸੁੰਡੀ, ਅੰਡਾ, ਕੀੜਾ।

# ਮਹਾਰਾਜਾ ਰਣਜੀਤ ਸਿੰਘ



ਮਹਾਰਾਜਾ ਰਣਜੀਤ ਸਿੰਘ ਬੜੇ ਉਦਾਰ ਤੇ ਬਹਾਦੁਰ ਰਾਜਾ ਸਨ। ਇਕ ਵਾਰੀ ਉਨ੍ਹਾਂ ਦੇ ਰਾਜ ਵਿੱਚ ਭਾਰਾ ਕਾਲ ਪੈ ਗਿਆ। ਮਹਾਰਾਜੇ ਨੇ ਇਹ ਹੁਕਮ ਦੇ ਦਿੱਤਾ ਕਿ ਸਰਕਾਰੀ ਗੋਦਾਮ ਖੋਲ੍ਹ ਦਿੱਤੇ ਜਾਣ ਤੇ ਜੋ ਵੀ ਦੀਨ-ਦੁਖੀ ਆਏ ਉਸ ਨੂੰ ਅਨਾਜ ਮੁਫ਼ਤ ਦਿੱਤਾ ਜਾਏ।

ਮਹਾਰਾਜ ਦਾ ਹੁਕਮ ਸੀ ਕਿ ਜੋ ਜਿੰਨਾ ਅਨਾਜ ਚੁਕ ਕੇ ਲੈ ਜਾ ਸਕਦਾ ਹੈ, ਲੈ ਜਾਏ। ਉਸ ਨੂੰ ਕੋਈ ਰੋਕ ਨਹੀਂ ਸਕਦਾ।

ਪੁਰਾਣੇ ਸਮੇਂ ਦੇ ਰਾਜਿਆਂ ਵਾਂਗ ਮਹਾਰਾਜਾ ਰਣਜੀਤ ਸਿੰਘ ਦਾ ਵੀ ਇਹ ਦਸਤੂਰ ਸੀ ਕਿ ਉਹ ਅਕਸਰ ਰਾਤ ਨੂੰ ਭੇਸ ਬਦਲ ਕੇ ਬਜ਼ਾਰਾਂ ਵਿੱਚ ਫਿਰਦੇ ਤੇ ਵੇਖਦੇ ਕਿ ਪਰਜਾ ਨੂੰ ਕਿਸੇ ਤਰ੍ਹਾਂ ਦੀ ਕੋਈ ਤਕਲੀਫ਼ ਤਾਂ ਨਹੀਂ।

ਇਕ ਦਿਨ ਸ਼ਾਮ ਦਾ ਵੇਲਾ ਸੀ ਤੇ ਹਨੇਰਾ ਹੋ ਰਿਹਾ ਸੀ। ਮਹਾਰਾਜ ਭੇਸ ਬਦਲੇ ਗੋਦਾਮ ਦੇ ਸਾਹਮਣੇ ਖੜੇ ਵੇਖ ਰਹੇ ਸਨ ਕਿ ਕੰਮ ਕਰਨੇ ਵਾਲੇ ਕਿਸੇ ਗ਼ਰੀਬ ਨੂੰ ਤੰਗ ਤਾਂ ਨਹੀਂ ਕਰਦੇ। ਅਚਨਚੇਤ ਉਨ੍ਹਾਂ ਦੀ ਨਜ਼ਰ ਇਕ ਬੁੱਢੇ ਆਦਮੀ ਤੇ ਪਈ। ਉਸ ਨੇ ਆਪਣੀ ਚਾਦਰ ਵਿੱਚ ਬਹੁਤ ਸਾਰਾ ਅਨਾਜ ਪੁਆ ਲਿਆ

ਤੇ ਉਹ ਅਨਾਂਜ ਉਸ ਤੋਂ ਚੁੱਕਿਆ ਨਹੀਂ ਜਾ ਰਿਹਾ ਸੀ। ਵਿਚਾਰਾ ਬੁੱਢਾ ਗੰਢੜੀ ਨੂੰ ਸਿਰ ਤੇ ਚੁਕ ਕੇ ਦੋ ਚਾਰ ਕਦਮ ਚਲਦਾ ਤੇ ਫੇਰ ਲੜਖੜਾ ਕੇ ਗੰਢੜੀ ਸਮੇਤ ਡਿਗ ਪੈਂਦਾ।



ਮਹਾਰਾਜ ਅੱਗੇ ਹੋ ਕੇ ਕਹਿਣ ਲੱਗੇ, "ਬਾਬਾ, ਤੁਸੀਂ ਬੜੇ ਲਾਲਚੀ ਹੋ! ਇੰਨਾ ਅਨਾਜ ਚੁਕ ਨਹੀਂ ਸੀ ਸਕਦੇ ਤਾਂ ਲੈ ਕਿਉਂ ਲਿਆ?'

ਬੁੱਢੇ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ। ਉਸ ਨੇ ਕਿਹਾ, "ਸਰਦਾਰ ਜੀ, ਮੇਰਾ ਕੋਈ ਜਵਾਨ ਪੁੱਤਰ ਕਮਾਉਣ ਵਾਲਾ ਨਹੀਂ ਹੈ। ਘਰ ਵਿੱਚ ਛੋਟੇ-ਛੋਟੇ ਬੱਚੇ ਭੁੱਖ ਨਾਲ ਵਿਲਕ ਰਹੇ ਹਨ। ਇਸੇ ਲਈ ਜ਼ਿਆਦਾ ਅਨਾਜ ਲੈ ਲਿਆ ਹੈ ਤਾਂ ਜੋ ਕੁਝ ਦਿਨ ਗੁਜ਼ਾਰਾ ਚਲ ਜਾਏ।"

ਮਹਾਰਾਜ ਨੇ ਕਿਹਾ, "ਬਾਬਾ, ਗੰਢੜੀ ਮੇਰੇ ਸਿਰ ਤੇ ਰਖਵਾ ਦਿਓ। ਚਲੋ ਮੈਂ ਤੁਹਾਨੂੰ ਘਰ ਤਕ ਛੱਡ ਆਉਂਦਾ ਹਾਂ।"

ਮਹਾਰਾਜ ਨੇ ਭਾਰੀ ਗੰਢੜੀ ਆਪਣੇ ਸਿਰ ਤੇ ਚੁਕ ਲਈ ਤੇ ਬੁੱਢੇ ਦੇ ਪਿੱਛੇ-ਪਿੱਛੇ ਚਲ ਪਏ। ਉਸ ਦੇ ਘਰ ਪਹੁੰਚ ਕੇ ਮਹਾਰਾਜ ਨੇ ਉਸ ਦਾ ਨਾਂ ਪਤਾ ਪੁੱਛਿਆ ਤੇ ਵਾਪਸ ਚਲੇ ਆਏ।

ਅਗਲੇ ਦਿਨ ਸਵੇਰੇ ਹੀ ਬੁੱਢੇ ਦੇ ਘਰ ਦੇ ਸਾਹਮਣੇ ਸਰਕਾਰੀ ਆਦਮੀ ਅਨਾਜ ਨਾਲ ਭਰਿਆ ਹੋਇਆ ਗੱਡਾ ਲਈ ਖੜੇ ਸਨ।

"ਇਹ ਤੁਹਾਡੇ ਲਈ ਮਹਾਰਾਜ ਨੇ ਭੇਜਿਆ ਹੈ," ਉਨ੍ਹਾਂ ਨੇ ਬੁੱਢੇ ਨੂੰ ਕਿਹਾ, "ਕੱਲ੍ਹ ਉਹ ਤੁਹਾਡੇ ਘਰ ਆਏ ਸਨ ਨਾ!"

ਜਦੋਂ ਬੁੱਢੇ ਨੂੰ ਇਹ ਪਤਾ ਲੱਗਾ ਕਿ ਉਹ ਸਰਦਾਰ ਜੀ, ਜਿਨ੍ਹਾਂ ਨੇ ਉਸ ਦੀ ਗੰਢੜੀ ਚੁਕੀ ਸੀ, ਕੌਣ ਸਨ ਤਾਂ ਉਸ ਨੂੰ ਬੜਾ ਅਚਰਜ ਹੋਇਆ। ਉਸ ਦੀ ਆਤਮਾ ਇਸ ਉਦਾਰ ਮਹਾਰਾਜੇ ਨੂੰ ਅਸੀਸਾਂ ਦੇਣ ਲੱਗੀ।

## ਅਭਿਆਸ

I. ਦੱਸੋ ਭਲਾ :—

1. ਮਹਾਰਾਜਾ ਰਣਜੀਤ ਸਿੰਘ ਕੌਣ ਸਨ?
2. ਮਹਾਰਾਜਾ ਰਣਜੀਤ ਸਿੰਘ ਰਾਤ ਨੂੰ ਭੇਸ ਬਦਲ ਕੇ ਕਿਉਂ ਨਿਕਲਦੇ ਸਨ?
3. ਮਹਾਰਾਜ ਨੇ ਬੁੱਢੇ ਆਦਮੀ ਨੂੰ ਕੀ ਕਿਹਾ?
4. ਬੁੱਢੇ ਆਦਮੀ ਨੇ ਇੰਨਾ ਜ਼ਿਆਦਾ ਅਨਾਜ ਕਿਉਂ ਲੈ ਲਿਆ?
5. ਮਹਾਰਾਜ ਨੇ ਉਸ ਦੀ ਮਦਦ ਕਿਸ ਤਰ੍ਹਾਂ ਕੀਤੀ?

II. ਵਾਕ ਬਣਾਓ :—

ਗੋਦਾਮ, ਅਨਾਜ, ਮੁਫ਼ਤ, ਦਸਤੂਰ, ਭੇਸ, ਤਕਲੀਫ਼, ਗੰਢੜੀ, ਔਖਰ੍ਹ, ਵਿਲਕ, ਗੱਡਾ, ਅਚਰਜ, ਉਦਾਰ।

III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।

# ਉਮੰਗ

ਅੱਗੇ ਕਦਮ ਵਧਾਵਾਂਗੇ
ਅਸੀਂ
ਅੱਗੇ ਕਦਮ ਵਧਾਵਾਂਗੇ
ਮਿਲ ਜੁਲ ਕੇ ਸਾਰੇ ਹਮਜੋਲੀ—ਅੱਗੇ ਵਧਦੇ ਜਾਵਾਂਗੇ।
ਜਿਸ ਧਰਤੀ ਤੇ ਜਨਮ ਲਿਆ ਹੈ—ਉਸ ਦਾ ਜਸ ਵਧਾਉਣਾ ਹੈ।
ਜਨ-ਸੇਵਾ ਵਿੱਚ ਜੁਟ ਕੇ ਸਾਥੀ—ਜੀਵਨ ਸਫਲ ਬਨਾਉਣਾ ਹੈ।
ਅੱਜ ਦੇ ਬੱਚੇ ਕਲ ਦੇ ਨੇਤਾ—ਬਣ ਕੇ ਅਸੀਂ ਵਖਾਵਾਂਗੇ।
ਹਿੰਮਤ ਦਿਲ ਵਿੱਚ, ਬਲ ਬਾਹਾਂ ਵਿੱਚ—
ਹੈ
ਤਾਂ ਫਿਰ ਕੀ ਡਰਨਾ ਹੈ।
ਇਕ ਵਾਰ ਜੋ ਪੈਰ ਪੁਟਿਆ
ਉਹ ਅਗੇ ਹੀ ਧਰਨਾ ਹੈ।
ਪਿੱਛੇ ਮੁੜ ਕੇ ਨਹੀਂ ਵੇਖਣਾ—ਅਗੋਂ ਦੀ ਸੁਧ ਪਾਵਾਂਗੇ।
ਦੇਸ਼ 'ਚ ਕੋਈ ਭੁੱਖਾ ਨੰਗਾ, ਰਹੇ ਕੋਈ ਲਾਚਾਰ ਨਹੀਂ।
ਵਿੱਦਿਆ ਪਾ ਕੇ ਸੁਖੀ ਵਸਣ ਸਭ—ਹੋਏ ਕਿਤੇ ਤਕਰਾਰ ਨਹੀਂ।
ਆਪਸ ਵਿੱਚ ਸਭ ਭਾਈ-ਭਾਈ—
ਮਿਲ ਕੇ ਕਦਮ ਉਠਾਵਾਂਗੇ।
ਅੱਗੇ ਕਦਮ ਵਧਾਵਾਂਗੇ।
ਅਸੀਂ
ਅੱਗੇ ਕਦਮ ਵਧਾਵਾਂਗੇ।

—ਹਰਚਰਨ ਸਿੰਘ ਪਰਵਾਨਾ

# ਰਬੜ

ਲਗਭਗ ਸਾਢੇ ਚਾਰ ਸੌ ਸਾਲ ਪਹਿਲਾਂ ਕੋਲੰਬਸ ਨੇ ਅਮਰੀਕਾ ਦੀ ਖੋਜ ਕੀਤੀ ਤੇ ਪਹਿਲੀ ਵਾਰ ਪੁਰਾਣੀ ਦੁਨੀਆਂ ਦੇ ਲੋਕਾਂ ਨੇ ਇਸ ਨਵੀਂ ਧਰਤੀ ਤੇ ਪੈਰ ਰੱਖਿਆ। ਕੋਲੰਬਸ ਤੇ ਉਸ ਦੇ ਸਾਥੀ ਹਰ ਚੀਜ਼ ਨੂੰ ਬੜੇ ਗ਼ੌਰ ਨਾਲ ਵੇਖ ਰਹੇ ਸਨ। ਉਨ੍ਹਾਂ ਨੇ ਵੇਖਿਆ ਕਿ ਉਥੇ ਬੱਚੇ ਇਕ ਤਰ੍ਹਾਂ ਦੀਆਂ ਗੇਂਦਾਂ ਨਾਲ ਖੇਡ ਰਹੇ ਸਨ, ਜੋ ਬਹੁਤ ਉੱਚੀਆਂ ਉੱਛਲਦੀਆਂ ਸਨ। ਇਹ ਗੇਂਦਾਂ ਰਬੜ ਦੀਆਂ ਬਣੀਆਂ ਹੋਈਆਂ ਸਨ, ਜਿਨ੍ਹਾਂ ਨੂੰ ਪੁਰਾਣੀ ਦੁਨੀਆਂ ਦੇ ਲੋਕਾਂ ਨੇ ਪਹਿਲਾਂ ਕਦੇ ਨਹੀਂ ਵੇਖਿਆ ਸੀ। ਜਦੋਂ ਇਹ ਲੋਕ ਵਾਪਸ ਗਏ ਤਾਂ ਦੂਜੀਆਂ ਕਈ ਅਜੀਬ ਚੀਜ਼ਾਂ ਦੇ ਨਾਲ ਕੁਝ ਰਬੜ ਵੀ ਆਪਣੇ ਨਾਲ ਲੈ ਗਏ।

ਰਬੜ ਇਕ ਦਰਖ਼ਤ ਤੋਂ ਮਿਲਦਾ ਹੈ, ਜਿਸ ਨੂੰ ਬੜੀ ਗਰਮੀ ਤੇ ਨਮੀ ਦੀ ਲੋੜ ਹੁੰਦੀ ਹੈ। ਸ਼ੁਰੂ ਸ਼ੁਰੂ ਵਿੱਚ ਰਬੜ ਸਿਰਫ਼ ਦੱਖਣੀ ਅਮਰੀਕਾ ਤੋਂ ਹੀ ਆਉਂਦਾ ਸੀ। ਪਰ ਜਦੋਂ ਰਬੜ ਦੀ ਮੰਗ ਬਹੁਤ ਵਧ ਗਈ ਤਾਂ ਲੋਕਾਂ ਨੇ ਦੂਜੇ ਦੇਸ਼ਾਂ ਵਿੱਚ ਵੀ ਰਬੜ ਦੇ ਦਰਖ਼ਤ ਲਗਾਉਣ ਦੀ ਕੋਸ਼ਿਸ਼ ਕੀਤੀ। ਅਜ ਕਲ੍ਹ ਸੰਸਾਰ



ਨੂੰ ਜਿੰਨੀ ਰਬੜ ਦੀ ਲੋੜ ਹੈ ਉਸ ਦਾ ਬਹੁਤ ਵੱਡਾ ਹਿੱਸਾ ਲੰਕਾ, ਮਲਾਇਆ ਤੇ ਪੂਰਬੀ ਦੀਪਾਂ ਵਿੱਚ ਪੈਦਾ ਹੁੰਦਾ ਹੈ। ਇਥੇ ਰਬੜ ਦੇ ਬਾਗ਼ ਮੀਲਾਂ ਤਕ ਫੈਲੇ ਹੋਏ ਹਨ ਤੇ ਲੱਖਾਂ ਲੋਕਾਂ ਨੂੰ ਇਨ੍ਹਾਂ ਤੋਂ ਰੋਜ਼ਗਾਰ ਮਿਲਦਾ ਹੈ।

ਰਬੜ ਦਾ ਦਰਖ਼ਤ ਜਦੋਂ ਪੰਜ ਛੇ ਸਾਲ ਦਾ ਹੋ ਜਾਂਦਾ ਹੈ ਤਾਂ ਉਸ ਤੇ ਟੱਕ ਲਗਾਏ ਜਾਂਦੇ ਹਨ। ਛਿਲਕੇ ਨੂੰ ਤੇਜ਼ ਛੁਰੀਆਂ ਨਾਲ ਕੱਟ ਕੇ ਇਕ ਟੁਕੜਾ ਕੱਢ ਦਿੱਤਾ ਜਾਂਦਾ ਹੈ। ਫੇਰ ਇਸ ਟੱਕ ਦੇ ਰਸਤੇ ਚਿੱਟੀ ਲੇਸਦਾਰ ਗੋਂਦ ਵੱਗਣ ਲੱਗ ਪੈਂਦੀ ਹੈ, ਜੋ ਦੁੱਧ ਵਰਗੀ ਹੁੰਦੀ ਹੈ। ਥੱਲੇ ਟੀਨ ਦੇ ਡੱਬੇ ਬੰਨ੍ਹ ਦਿੱਤੇ ਜਾਂਦੇ ਹਨ ਤੇ ਇਹ ਦੁੱਧ ਉਨ੍ਹਾਂ ਵਿੱਚ ਇਕੱਠਾ ਹੁੰਦਾ ਰਹਿੰਦਾ ਹੈ। ਇਕ ਹੋਰ ਆਦਮੀ ਹੱਥ ਵਿੱਚ ਡੋਲ ਲੈ ਕੇ ਆਉਂਦਾ ਹੈ। ਉਹ ਇਨ੍ਹਾਂ ਦਰਖ਼ਤਾਂ ਨਾਲ ਲਟਕੇ ਹੋਏ ਡੱਬਿਆਂ ਵਿੱਚੋਂ ਦੁੱਧ ਕੱਢ ਲੈਂਦਾ ਹੈ ਤੇ ਡੱਬਿਆਂ ਨੂੰ ਫੇਰ ਉਸੇ ਤਰ੍ਹਾਂ ਲਟਕਾ ਦੇਂਦਾ ਹੈ ਤਾਂ ਜੋ ਹੋਰ ਦੁੱਧ ਉਨ੍ਹਾਂ ਵਿੱਚ ਇਕੱਠਾ ਹੁੰਦਾ ਰਹੇ।



ਇਹ ਦੁੱਧ ਜ਼ਿਆਦਾ ਦੇਰ ਤਕ ਪਿਆ ਰਹੇ ਤਾਂ ਫਟ ਜਾਂਦਾ ਹੈ ਤੇ ਰਬੜ ਬੇਕਾਰ ਹੋ ਜਾਂਦਾ ਹੈ। ਇਸ ਲਈ ਇਸ ਦੁੱਧ ਨੂੰ ਜਲਦੀ ਹੀ ਜਮਾ ਕੇ ਪਤਲੀਆਂ ਪਤਲੀਆਂ ਚਾਦਰਾਂ ਬਣਾ ਲਈਆਂ ਜਾਂਦੀਆਂ ਹਨ। ਇਨ੍ਹਾਂ ਚਾਦਰਾਂ ਨੂੰ ਇਕ ਕਮਰੇ ਵਿੱਚ ਲਟਕਾ ਕੇ ਧੂੰਆਂ ਛੱਡਿਆ ਜਾਂਦਾ ਹੈ। ਇਸ ਤਰ੍ਹਾਂ ਰਬੜ ਪੱਕ ਕੇ ਨਸਵਾਰੀ ਰੰਗ ਦਾ ਹੋ ਜਾਂਦਾ ਹੈ ਤੇ ਫੇਰ ਖਰਾਬ ਨਹੀਂ ਹੁੰਦਾ।

ਪੱਕੇ ਹੋਏ ਨਸਵਾਰੀ ਰਬੜ ਨੂੰ ਹੁਣ ਕਾਰਖ਼ਾਨਿਆਂ ਵਿੱਚ ਭੇਜਿਆ ਜਾਂਦਾ ਹੈ। ਜਿਹੜੇ ਕਿ ਰਬੜ ਦੇ ਬਾਗ਼ਾਂ ਤੋਂ ਹਜ਼ਾਰਾਂ ਮੀਲ ਦੂਰ ਹੁੰਦੇ ਹਨ। ਉਥੇ ਇਸ ਰਬੜ ਨੂੰ ਗਰਮ ਕਰਦੇ ਹਨ ਤਾਂ ਇਹ ਗੁੰਨ੍ਹੇ ਹੋਏ ਆਟੇ ਵਾਂਗ ਨਰਮ ਹੋ ਜਾਂਦਾ ਹੈ। ਇਸ ਨਰਮ ਰਬੜ ਨੂੰ ਪਹਿਲਾਂ ਚੰਗੀ ਤਰ੍ਹਾਂ ਸਾਫ਼ ਕੀਤਾ ਜਾਂਦਾ ਹੈ। ਫੇਰ ਇਸ ਵਿੱਚ ਰੰਗ ਮਿਲਾਏ ਜਾਂਦੇ ਹਨ ਤੇ ਸਾਂਚਿਆਂ ਵਿੱਚ ਜਮਾ ਕੇ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਬਣਾ ਲਈਆਂ ਜਾਂਦੀਆਂ ਹਨ।

ਜਿੰਨਾ ਰਬੜ ਸੰਸਾਰ ਵਿੱਚ ਪੈਦਾ ਹੁੰਦਾ ਹੈ, ਉਸ ਦਾ ਬਹੁਤ ਸਾਰਾ ਹਿੱਸਾ ਮੋਟਰਾਂ ਤੇ ਸਾਈਕਲਾਂ ਦੇ ਟਾਇਰ ਬਨਾਉਣ ਵਿੱਚ ਖੱਪ ਜਾਂਦਾ ਹੈ। ਇਸ ਤੋਂ ਇਲਾਵਾ ਰਬੜ ਤੋਂ ਫੁਟਬਾਲ ਦੇ ਬਲੈਡਰ, ਗੇਂਦ, ਟੈਨਿਸ ਦੇ ਬਾਲ, ਖਿਡੌਣੇ, ਜੁੱਤੀਆਂ, ਗੁਬਾਰੇ, ਤਰਨ ਲਈ ਟੋਪੀਆਂ, ਨਲੀਆਂ ਤੇ ਹੋਰ ਕਈ ਅਨਗਿਣਤ ਚੀਜ਼ਾਂ ਬਣਦੀਆਂ ਹਨ।

ਕੱਚੇ ਰਬੜ ਵਿੱਚ ਹਵਾ ਮਿਲਾ ਕੇ ਸਪੰਜ ਦੀ ਤਰ੍ਹਾਂ ਨਰਮ ਰਬੜ ਤਿਆਰ ਕੀਤਾ ਜਾਂਦਾ ਹੈ। ਇਹ ਮੋਟਰਾਂ ਦੀਆਂ ਗੱਦੀਆਂ, ਬਿਸਤਰਿਆਂ ਦੇ ਗੱਦੇ ਤੇ ਫਰਸ਼ ਤੇ ਵਿਛਾਉਣ ਵਾਲੀਆਂ ਚਟਾਈਆਂ ਬਨਾਉਣ ਦੇ ਕੰਮ ਆਉਂਦਾ ਹੈ।



ਰਬੜ ਦਾ ਜੇਕਰ ਕਪੜੇ ਤੇ ਲੇਪ ਕਰ ਦਿੱਤਾ ਜਾਏ ਤਾਂ ਉਸ ਵਿੱਚੋਂ ਪਾਣੀ ਨਹੀਂ ਨਿਕਲ ਸਕਦਾ। ਇਸ ਲਈ ਰਬੜ ਨੂੰ ਕਪੜੇ ਤੇ ਜਮਾ ਕੇ ਬਰਸਾਤੀ ਕੋਟ ਬਣਾਏ ਜਾਂਦੇ ਹਨ। ਬਰਸਾਤੀ ਕੋਟ ਦੀ ਕਾਢ ਮੈਕਨਤੋਸ਼ ਨੇ ਕੱਢੀ ਸੀ ਇਸ ਲਈ ਬਰਸਾਤੀ ਕੋਟ ਨੂੰ ਮੈਕਨਤੋਸ਼ ਵੀ ਕਹਿੰਦੇ ਹਨ। ਬਰਸਾਤ ਵਿੱਚ ਚਲਣ ਲਈ ਲੰਮੇ ਲੰਮੇ ਬੂਟਾਂ ਨੂੰ ਵਲਿੰਗਟਨ ਕਹਿੰਦੇ ਹਨ, ਕਿਉਂਕਿ ਇਸ ਤਰ੍ਹਾਂ ਦੇ ਬੂਟ ਸਭ ਤੋਂ ਪਹਿਲਾਂ ਵਲਿੰਗਟਨ ਨੇ ਬਣਾਏ ਸਨ।

ਆਏ ਦਿਨ ਰਬੜ ਦੀਆਂ ਨਵੀਆਂ ਨਵੀਆਂ ਚੀਜ਼ਾਂ ਬਣ ਰਹੀਆਂ ਹਨ। ਹੁਣ ਕਈ ਸ਼ਹਿਰਾਂ ਵਿੱਚ ਇਸ ਨੂੰ ਤਾਰਕੋਲ ਦੀ ਜਗ੍ਹਾ ਸੜਕਾਂ ਤੇ ਵਿਛਾਇਆ ਜਾ ਰਿਹਾ ਹੈ। ਇਸ ਤਰ੍ਹਾਂ ਸੜਕਾਂ ਤੇ ਚਲਣ ਵਾਲੀਆਂ ਮੋਟਰਾਂ ਦੇ ਟਾਇਰ ਘੱਟ ਘਸਦੇ ਹਨ।

## ਅਭਿਆਸ

I. ਦੱਸੋ ਭਲਾ:—

1. ਰਬੜ ਦੀ ਖੋਜ ਕਿਸ ਨੇ ਕੀਤੀ?
2. ਰਬੜ ਕਿਸ ਤਰ੍ਹਾਂ ਪ੍ਰਾਪਤ ਹੁੰਦਾ ਹੈ?
3. ਕੱਚੇ ਰਬੜ ਨੂੰ ਕਾਰਖ਼ਾਨਿਆਂ ਵਿੱਚ ਕਿਸ ਤਰ੍ਹਾਂ ਪਕਾਉਂਦੇ ਹਨ?
4. ਰਬੜ ਸਾਡੇ ਕਿਸ ਕੰਮ ਆਉਂਦਾ ਹੈ?

II. ਵਾਕ ਬਣਾਓ:—

ਰੋਜ਼ਗਾਰ, ਟੱਕ, ਗੋਂਦ, ਸਾਂਚਾ, ਫੁਟਬਾਲ, ਸਪੰਜ, ਮੈਕਨਤੋਸ਼, ਵਲਿੰਗਟਨ।

III. ਖ਼ਾਲੀ ਥਾਂਵਾਂ ਭਰੋ:—

1. ਰਬੜ ਇਕ ਦਰਖ਼ਤ ਤੋਂ ਮਿਲਦਾ ਹੈ, ਜਿਸ ਨੂੰ ਬੜੀ ............. ਤੇ ............. ਦੀ ਲੋੜ ਹੁੰਦੀ ਹੈ।
2. ਰਬੜ ਦਾ ਦਰਖ਼ਤ ਜਦੋਂ ਪੰਜ ਛੇ ਸਾਲ ਦਾ ਹੋ ਜਾਂਦਾ ਹੈ ਤਾਂ ਉਸ ਤੇ ............. ਲਗਾਏ ਜਾਂਦੇ ਹਨ।
3. ਰਬੜ ਨੂੰ ਜਮਾ ਕੇ ਪਤਲੀਆਂ ਪਤਲੀਆਂ ............. ਬਣਾ ਲਈਆਂ ਜਾਂਦੀਆਂ ਹਨ।
4. ਰਬੜ ਤੋਂ ਫੁਟਬਾਲ ਦੇ ਬਲੈਡਰ, ............. ਦੇ ਬਾਲ, ਖਿਡੌਣੇ ............., ਗੁਬਾਰੇ, ............. ਲਈ ਟੋਪੀਆਂ ਤੇ ਨਲੀਆਂ ਬਣਾਈਆਂ ਜਾਂਦੀਆਂ ਹਨ।

# ਖਿਡਾਵਾ

ਗਜਪਤੀ ਦਸ ਫੁੱਟ ਉੱਚੇ ਕਦ ਵਾਲਾ ਸੁੰਦਰ ਸ਼ਿਕਾਰੀ ਹਾਥੀ ਸੀ। ਉਹ ਹਿਮਾਲੀਆ ਦੇ ਜੰਗਲਾਂ ਵਿੱਚ ਜਾਨਵਰਾਂ ਦਾ ਸ਼ਿਕਾਰ ਕਰਨ ਲਈ ਆਪਣੇ ਮਾਲਕ ਨਾਲ ਜਾਇਆ ਕਰਦਾ ਸੀ। ਜਿਥੇ ਜੀਪ ਤੇ ਘੋੜੇ ਨਹੀਂ ਸਨ ਜਾ ਸਕਦੇ, ਉਹ ਲੰਮੇ ਸੰਘਣੇ ਘਾਹ, ਦਲਦਲਾਂ ਤੇ ਖਾਈਆਂ ਵਿੱਚੋਂ ਆਸਾਨੀ ਨਾਲ ਲੰਘ ਜਾਂਦਾ ਸੀ। ਉਸ ਦਾ ਮਹਾਵਤ ਕਰੀਮ ਤੇ ਉਸ ਦੀ ਪਤਨੀ ਉਸ ਨੂੰ ਬੜਾ ਪਿਆਰ ਕਰਦੇ ਸਨ। ਜਦੋਂ ਕਦੇ ਉਨ੍ਹਾਂ ਨੂੰ ਕੋਈ ਕੰਮ ਹੁੰਦਾ ਤੇ ਹਾਥੀ ਵਿਹਲਾ ਹੁੰਦਾ, ਉਹ ਇਕ ਦਾਇਰੇ ਵਿੱਚ ਆਪਣਾ ਛੋਟਾ ਬੱਚਾ ਲਿਟਾ ਦੇਂਦੇ ਤੇ ਉਹ ਬੱਚੇ ਦੀ ਰਾਖੀ ਕਰਦਾ ਤੇ ਉਸ ਨੂੰ ਖਿਡਾਉਂਦਾ ਰਹਿੰਦਾ।

ਇਕ ਵਾਰੀ ਗਜਪਤੀ ਇਕ ਸ਼ਿਕਾਰ ਕੀਤੇ ਸ਼ੇਰ ਨੂੰ ਕੰਡਿਆਲੀਆਂ ਝਾੜੀਆਂ ਵਾਲੇ ਜੰਗਲਾਂ ਵਿੱਚੋਂ ਚੁਕ ਕੇ ਆਪਣੇ ਕੈਂਪ ਵਿੱਚ ਲਿਆਇਆ। ਉਹ ਸ਼ੇਰ ਨੂੰ ਚੁਕੀ ਆ ਰਿਹਾ ਸੀ ਤਾਂ ਉਸ ਦੇ ਪੈਰ ਵਿੱਚ ਇਕ ਕਿੱਲ ਚੁਭ ਗਿਆ। ਦੂਜੇ ਦਿਨ ਉਨ੍ਹਾਂ ਦੇ ਕਾਫ਼ਲੇ ਨੇ ਉਥੋਂ ਟੁਰਨਾ ਸੀ। ਬਾਕੀ ਤਾਂ ਸਭ ਚਲੇ ਗਏ, ਪਰ ਪੈਰ ਵਿੱਚ ਕਿੱਲ ਚੁਭਣ ਕਰ ਕੇ ਗਜਪਤੀ ਨੂੰ ਪਿੱਛੇ ਰਹਿਣਾ ਪਿਆ। ਜਦੋਂ ਉਸ ਦੀ ਲੱਤ ਟੁਰਨ ਯੋਗ ਹੋਈ ਤਾਂ ਇਹ ਛੋਟਾ ਕਾਫ਼ਲਾ—ਕਰੀਮ ਤੇ ਉਸ ਦਾ ਪਰਵਾਰ ਹਾਥੀ ਤੇ ਚੜ੍ਹ ਕੇ ਮੰਜ਼ਲ ਵੱਲ ਟੁਰ ਪਏ। ਰਸਤਾ ਭਾਵੇਂ ਸੰਘਣੇ ਜੰਗਲਾਂ ਵਿੱਚੋਂ ਜਾਂਦਾ ਸੀ ਤੇ ਇਕ ਚੌੜਾ ਤੇ ਡੂੰਘਾ ਦਰਿਆ ਵੀ ਪਾਰ ਕਰਨਾ ਸੀ, ਪਰ ਗਜਪਤੀ ਨੂੰ ਅਜਿਹੇ ਰਾਹਾਂ ਵਿੱਚੋਂ ਜਾਣ ਦਾ ਬੜਾ ਸ਼ੌਕ ਸੀ। ਉਹ ਬੜੀ ਆਸਾਨੀ ਨਾਲ ਉਨ੍ਹਾਂ ਨੂੰ ਦਰਿਆ ਤੋਂ ਪਾਰ ਲੈ ਆਇਆ। ਇਸ ਕੰਢੇ ਇਨ੍ਹਾਂ ਰਾਤ ਕੱਟ ਕੇ ਅਗੇ ਜਾਣਾ ਸੀ।

ਕਰੀਮ ਨੇ ਲੱਕੜਾਂ ਵੱਢ ਕੇ ਇਕ ਝੌਂਪੜਾ ਜਿਹਾ ਬਣਾ ਦਿੱਤਾ ਤੇ ਸਾਰੇ ਜਣੇ ਰਲ ਕੇ ਖਾਣਾ ਪਕਾਣ ਦਾ ਆਹਰ ਕਰਨ ਲੱਗੇ। ਗਜਪਤੀ ਨੂੰ ਬੰਨ੍ਹ ਕੇ ਹਰੇ ਪੱਤਿਆਂ ਤੇ ਗੰਨਿਆਂ ਦਾ ਚਾਰਾ ਪਾ ਦਿੱਤਾ। ਉਸ ਦੀ ਪਤਨੀ ਦਰਿਆ ਤੋਂ ਪਾਣੀ ਲੈਣ ਗਈ ਤੇ ਕਰੀਮ ਆਪ ਬੈਠ ਕੇ ਬੱਚੇ ਨੂੰ ਖਿਡਾਉਣ ਲੱਗਾ। ਕਰੀਮ ਦੀ ਪਤਨੀ ਨੂੰ ਗਿਆਂ ਬਹੁਤ ਦੇਰ ਹੋ ਗਈ, ਪਰ ਵਾਪਸ ਨਾ ਆਈ। ਕਰੀਮ ਨੂੰ ਬਹੁਤ ਫ਼ਿਕਰ ਹੋਣ ਲੱਗਾ। ਉਸ ਨੇ ਜ਼ਮੀਨ ਤੇ ਸੋਟੀ ਨਾਲ ਇਕ ਘੇਰਾ ਵਾਹ ਕੇ ਬੱਚੇ ਨੂੰ ਵਿੱਚ ਬਿਠਾਇਆ ਤੇ ਹਾਥੀ ਨੂੰ ਕਿਹਾ, "ਗਜਪਤੀ! ਬੱਚੇ ਦਾ ਧਿਆਨ ਰਖੀਂ। ਮੈਂ ਤੇਰੀ ਮਾਲਕਣ ਦਾ ਪਤਾ ਲੈ ਆਵਾਂ।"

ਗਜਪਤੀ ਰੁੱਖ ਨਾਲ ਬੰਨ੍ਹਿਆ ਸਵਾਦ ਲਾ ਕੇ ਚਾਰਾ ਖਾਂਦਾ ਤੇ ਬੱਚੇ ਤੋਂ ਸੁੰਡ ਨਾਲ ਮੱਖੀਆਂ ਝੱਲਦਾ। ਜੇ ਰਿੜ੍ਹਦਾ ਰਿੜ੍ਹਦਾ ਉਹ ਬਾਹਰ ਚਲਾ ਜਾਂਦਾ ਤਾਂ ਚੁਕ ਕੇ ਅੰਦਰ ਬਿਠਾ ਦੇਂਦਾ। ਬੱਚਾ ਕਦੇ ਅੰਗੂਠਾ ਚੁੰਘਦਾ ਤੇ ਕਦੇ ਹਾਥੀ ਵੱਲ ਵੇਖ ਕਿਲਕਾਰੀਆਂ ਮਾਰ ਹਸਦਾ।

ਇਸ ਤਰ੍ਹਾਂ ਬੜੀ ਦੇਰ ਹੋ ਗਈ। ਸੂਰਜ ਪਹਾੜਾਂ ਪਿੱਛੇ ਛੁਪਦਿਆਂ ਸਾਰ ਹੀ ਚਾਰੇ ਪਾਸੇ ਹਨੇਰਾ ਹੋ ਗਿਆ। ਤਰ੍ਹਾਂ ਤਰ੍ਹਾਂ ਦੀਆਂ ਅਵਾਜ਼ਾਂ ਚੌਹਾਂ ਪਾਸਿਆਂ ਤੋਂ ਆਉਣ ਲੱਗੀਆਂ। ਪਰ ਗਜਪਤੀ ਨੂੰ ਸ਼ੇਰ, ਚੀਤੇ ਤੇ ਰਿਛਾਂ ਦਾ ਕੋਈ ਡਰ ਨਹੀਂ ਸੀ। ਜਿਸ ਪੜਾਅ ਤੇ ਇਨ੍ਹਾਂ ਦਾ ਉਤਾਰਾ ਸੀ, ਉਸ ਦੇ ਨਾਲ ਹੀ ਇਕ ਗੁਫਾ ਵਿੱਚ ਮਟਿਆਲੇ ਰੰਗੇ, ਲੋਹੇ ਵਰਗੇ ਮਜ਼ਬੂਤ ਦੰਦਾਂ ਤੇ ਪੱਠਿਆਂ ਵਾਲੇ ਬਿੱਜੂਆਂ ਦਾ ਇਕ ਲਾਣਾ (ਇਜੱੜ) ਰਹਿੰਦਾ ਸੀ।

ਬੱਚੇ ਨੂੰ ਹੁਣ ਭੁੱਖ ਲੱਗ ਪਈ ਤੇ ਉਹ ਖੇਡ ਖੇਡ ਕੇ ਥੱਕ ਗਿਆ ਸੀ। ਰਾਤ ਪੈਂਦਿਆਂ ਹੀ ਉਸ ਨੇ ਉੱਚੀ ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਹਾਥੀ ਨੇ ਪਹਿਲਾਂ ਹਰੀਆਂ ਕਰੂੰਬਲਾਂ ਤੇ ਫੇਰ ਗੰਨੇ ਦਾ ਰਸ ਸੁੰਡ ਨਾਲ ਨਚੋੜ ਕੇ ਉਸ ਦੇ ਮੂੰਹ ਵਿੱਚ ਪਾਇਆ। ਸੁੰਡ ਨਾਲ ਉਪਰ ਚੁਕ ਕੇ ਵੀ ਖਿਡਾਇਆ। ਪਰ ਬੱਚਾ ਚੁਪ ਹੋਣ ਵਿੱਚ ਨਹੀਂ ਸੀ ਆਉਂਦਾ। ਬੱਚੇ ਦਾ ਰੋਣਾ ਸੁਣ ਬਿੱਜੂ ਚੁਕੰਨੇ ਹੋ ਗਏ ਤੇ ਕੁਝ ਦੁਰਾਡੇ ਬੱਚਾ ਚੁਕਣ ਦੀ ਤਾਕ ਵਿੱਚ ਆ ਬੈਠੇ।

ਗਜਪਤੀ ਨੂੰ ਬੱਚੇ ਦੀ ਬੜੀ ਚਿੰਤਾ ਸੀ। ਉਹ ਮਾਲਕ ਨੂੰ ਬੁਲਾਉਣ ਲਈ ਜ਼ੋਰ ਜ਼ੋਰ ਦਾ ਬਹੁਤ ਵਾਰੀ ਚੰਘਿਆੜਿਆ, ਪਰ ਕੋਈ ਉੱਤਰ ਨਾ ਆਇਆ। ਉਸ ਨੂੰ ਬਿੱਜੂਆਂ ਦੇ ਆਉਣ ਦੀ ਗੰਧ ਆ ਗਈ ਸੀ। ਜਦੋਂ ਉਸ ਨੇ ਨੀਝ ਲਾ ਕੇ ਵੇਖਿਆ ਤਾਂ ਤਿੰਨ ਬਿੱਜੂ ਬੱਚਾ ਚੁਕਣ ਦੀ ਤਾਕ ਵਿੱਚ ਬੈਠੇ ਦਿਸੇ। ਹਾਥੀ ਰੁੱਖ ਨਾਲ ਬੱਧਾ ਹੋਇਆ ਸੀ, ਬੰਦਾ ਕੋਈ ਨੇੜੇ ਨਹੀਂ ਸੀ। ਦੋ ਬਿੱਜੂਆਂ ਨੇ ਹਾਥੀ ਦਾ ਧਿਆਨ ਬੱਚੇ ਤੋਂ ਹਟਾਉਣ ਦੀ ਕੋਸ਼ਿਸ਼ ਕੀਤੀ ਤੇ ਤੀਜਾ ਬੱਚਾ ਚੁਕਣ ਲਈ ਤਿਆਰ ਸੀ।



ਗਜਪਤੀ ਨੇ ਉਨ੍ਹਾਂ ਦੀ ਗੁਝੀ ਮੱਕਾਰੀ ਸਮਝ ਲਈ ਤੇ ਝੱਟ ਬੱਚੇ ਨੂੰ ਸੁੰਡ ਨਾਲ ਚੁਕ ਕੇ ਨੇੜੇ ਲੈ ਆਂਦਾ। ਦੋ ਬਿੱਜੂ ਹਾਥੀ ਵੱਲ ਬੱਚੇ ਵਾਲੇ ਪਾਸੇ ਅੱਗੇ ਵਧੇ। ਜਦੋਂ ਗਜਪਤੀ ਉਨ੍ਹਾਂ ਨੂੰ ਮਾਰਨ ਲਈ ਅੱਗੇ ਵਧਿਆ ਤਾਂ ਪਿਛਲੇ ਪਾਸਿਉਂ ਤੀਜੇ ਬਿੱਜੂ ਨੇ ਬੱਚਾ ਚੁਕਣ ਦੀ ਕੋਸ਼ਿਸ ਕੀਤੀ। ਪਰ ਗਜਪਤੀ ਨੇ ਇੰਨੀ ਜ਼ੋਰ ਦੀ ਲੋਹੇ ਦੀ ਸੰਗਲੀ ਖਿੱਚੀ ਕਿ ਲੱਤ ਵਿੱਚੋਂ ਲਹੂ ਤੇ ਮਾਸ ਬਾਹਰ ਆ ਗਿਆ ਤੇ ਦਰਖ਼ਤ ਦਾ ਮੁੱਢ

ਜ਼ਰਾ ਹਿਲਣ ਨਾਲ ਸੰਗਲੀ ਵੀ ਢਿੱਲੀ ਹੋ ਗਈ। ਪਿਛਲੇ ਪੈਰ ਨਾਲ ਉਸ ਬੱਚੇ ਵਲ ਵਧਦੇ ਬਿੱਜੂ ਨੂੰ ਇਸ ਤਰ੍ਹਾਂ ਕੁਚਲਿਆ ਕਿ ਉਸ ਦੀ ਮਿੱਝ ਨਿਕਲ ਗਈ। ਇਕ ਬਿੱਜੂ ਨੂੰ ਮਰਿਆ ਵੇਖ ਕੇ ਦੂਜੇ ਬਿੱਜੂ ਵੀ ਭੱਜ ਗਏ ਤੇ ਥੋੜੀ ਦੇਰ ਲਈ ਜੰਗਲ ਵਿੱਚ ਸ਼ਾਂਤੀ ਹੋ ਗਈ। ਕੁਝ ਦੇਰ ਸੁੰਡ ਨਾਲ ਖਿਡਾਉਣ ਪਿੱਛੋਂ ਬੱਚਾ ਰੋ ਰੋ ਕੇ ਸੌਂ ਗਿਆ ਤੇ ਉਸ ਨੂੰ ਥੱਲੇ ਲਿਟਾ ਕੇ ਗਜਪਤੀ ਖੜੋਤਾ ਉਸ ਦੀ ਚੌਕੀਦਾਰੀ ਕਰਨ ਲੱਗਾ। ਕਿਉਂਕਿ ਉਹ ਜਾਣਦਾ ਸੀ ਕਿ ਬਿੱਜੂ ਕਿਸੇ ਵੇਲੇ ਫੇਰ ਆ ਸਕਦੇ ਸਨ।

ਖੜੋਤੇ ਖੜੋਤੇ ਨੂੰ ਜ਼ਰਾ ਊਂਘ ਆ ਗਈ। ਜਦੋਂ ਜਾਗਿਆ ਤਾਂ ਬੱਚਾ ਰਿੜ੍ਹ ਕੇ ਘੇਰੇ ਤੋਂ ਬਾਹਰ ਚਲਾ ਗਿਆ ਸੀ, ਜਿਥੇ ਉਸ ਦੀ ਸੁੰਡ ਨਹੀਂ ਸੀ ਪਹੁੰਚ ਸਕਦੀ। ਬਿੱਜੂ ਫੇਰ ਬੱਚੇ ਵੱਲ ਵਧਦੇ ਆ ਰਹੇ ਸਨ। ਉਸ ਨੇ ਪੂਰਾ ਜ਼ੋਰ ਲਾ ਕੇ ਸੰਗਲ ਖਿਚਿਆ। ਹਾਥੀ ਤੇ ਰੁੱਖ ਦਾ ਘੋਲ ਹੋਣ ਲੱਗਾ। ਉਸ ਦੀ ਲੱਤ ਵਿੱਚੋਂ ਖੂਨ ਦੇ ਫ਼ੁਹਾਰੇ ਛੁਟ ਰਹੇ ਸਨ। ਹਾਥੀ ਨੇ ਪੂਰਾ ਜ਼ੋਰ ਲਾਇਆ, ਕੜੱਕ ਦੀ ਆਵਾਜ਼ ਆਈ, ਰੁੱਖ ਬੱਚੇ ਤੇ ਹਾਥੀ ਤੇ ਆ ਡਿੱਗਾ। ਇਸ ਰੌਲੇ ਨੂੰ ਸੁਣ ਕੇ ਬਿੱਜੂ ਭੱਜ ਗਏ ਤੇ ਪਹੁ ਫੁਟਣ ਤੋਂ ਪਹਿਲਾਂ ਫੇਰ ਦਿਖਾਈ ਨਾ ਦਿੱਤੇ।



ਦਿਨ ਚੜ੍ਹਿਆਂ ਕਰੀਮ ਤੇ ਉਸ ਦੀ ਪਤਨੀ ਵਾਪਸ ਆਏ। ਰੁੱਖ ਪੁਟਿਆ ਵੇਖ ਕੇ ਉਨ੍ਹਾਂ ਦੀ ਹੋਸ਼ ਟਿਕਾਣੇ ਨਾ ਰਹੀ। ਭੱਜ ਕੇ ਬੱਚਾ ਵੇਖਿਆ, ਪਰ ਉਹ ਠੀਕ ਠਾਕ ਮਿੱਟੀ ਨਾਲ ਲਿਬੜਿਆ ਟਾਹਣੀਆਂ ਥੱਲੇ ਸੁੰਡ ਵਿੱਚ ਫੜਿਆ ਹੋਇਆ ਸੁੱਤਾ ਪਿਆ ਸੀ ਤੇ ਗਜਪਤੀ ਅੱਖਾਂ ਬੰਦ ਕਰ ਕੇ ਕੋਲ ਬੈਠਾ ਸੀ।

ਕਰੀਮ ਗੁੱਸੇ ਵਿੱਚ ਗਜਪਤੀ ਨੂੰ ਗਾਲ੍ਹਾਂ ਕੱਢਦਾ ਮਾਰਨ ਲੱਗਾ, "ਬੇਈਮਾਨ! ਰੁੱਖ ਪੁਟ ਕੇ ਸਾਥੀਆਂ

ਨੂੰ ਮਿਲਣ ਲਈ ਭੱਜਣਾ ਚਾਹੁੰਦਾ ਸੀ। ਮੇਰੇ ਬੱਚੇ ਦਾ ਤੈਨੂੰ ਕੋਈ ਖ਼ਿਆਲ ਨਹੀਂ ਸੀ।" ਉਸ ਦੀ ਪਤਨੀ ਇਸ ਦ੍ਰਿਸ਼ ਨੂੰ ਵੇਖ ਕੇ ਕੰਬ ਰਹੀ ਸੀ। ਪਹਿਲਾਂ ਹੀ ਉਹ ਪਾਣੀ ਭਰਦੀ ਰੁੜ੍ਹ ਗਈ ਸੀ, ਜੇ ਕਰੀਮ ਨਾ ਲੱਭਦਾ ਤਾਂ ਉਸ ਦਾ ਬਚਣਾ ਮੁਸ਼ਕਿਲ ਸੀ। ਘਰ ਆਏ ਤਾਂ ਹਾਥੀ ਦੇ ਇਸ ਕਾਰੇ ਨੇ ਡਰਾ ਦਿੱਤਾ।

ਕਰੀਮ ਕੁਹਾੜੀ ਲੈ ਕੇ ਰੁੱਖ ਵੱਢ ਕੇ ਹਾਥੀ ਤੋਂ ਲਾਹੁਣ ਲੱਗਾ। ਥੱਲੇ ਵੇਖਿਆ ਤਾਂ ਬਿੱਜੂ ਦੀ ਲਾਸ਼ ਮਿਲੀ। ਆਸ ਪਾਸ ਬਿੱਜੂਆਂ ਦੇ ਪੰਜਿਆਂ ਦੇ ਨਿਸ਼ਾਨ ਮਿਲੇ। ਸਾਰੀ ਬੀਤੀ ਦੀ ਸਮਝ ਲੱਗ ਗਈ। ਹਾਥੀ ਦੇ ਪਿੰਡੇ ਤੇ ਝਰੀਟਾਂ ਤੇ ਜ਼ਖ਼ਮ ਸਨ ਤੇ ਲੱਤ ਲਹੂ ਲੁਹਾਨ ਸੀ।

ਕਰੀਮ ਨੂੰ ਆਪਣੀ ਕੀਤੀ ਤੇ ਸ਼ਰਮ ਆਉਣ ਲੱਗੀ। ਉਸ ਨੇ ਆਪਣੀ ਗ਼ਲਤੀ ਲਈ ਖਿਮਾ ਮੰਗਦਿਆਂ ਹੋਇਆਂ ਉਸ ਦੀ ਪਿੱਠ ਤੇ ਹੱਥ ਫੇਰਿਆ ਤੇ ਕੇਲੇ ਤੇ ਤਰਬੂਜ਼ ਖਾਣ ਲਈ ਦਿੱਤੇ, ਜੋ ਉਹ ਆਪਣੇ ਮਾਲਕ ਲਈ ਲਿਜਾ ਰਿਹਾ ਸੀ।

ਗਜਪਤੀ ਆਪਣੀ ਸ਼ਲਾਘਾ ਸੁਣ ਕੇ ਖੁਸ਼ੀ ਨਾਲ ਸੁੰਡ ਉੱਚੀ ਕਰ ਕੇ ਅੱਖਾਂ ਝਮਕਣ ਲੱਗ ਪਿਆ।

## ਅਭਿਆਸ

**I. ਦੱਸੋ ਭਲਾ :—**

1. ਗਜਪਤੀ ਕੌਣ ਸੀ?
2. ਖਿਡਾਵੇ ਦਾ ਕੀ ਮਤਲਬ ਹੈ?
3. ਉਸ ਦੇ ਮਹਾਵਤ ਦਾ ਕੀ ਨਾਂ ਸੀ?
4. ਗਜਪਤੀ ਬੱਚੇ ਦੀ ਰਾਖੀ ਕਿਸ ਤਰ੍ਹਾਂ ਕਰਦਾ ਸੀ?
5. ਬੱਚੇ ਨੂੰ ਗਜਪਤੀ ਕੋਲ ਛੱਡ ਕੇ ਕਰੀਮ ਕਿੱਥੇ ਗਿਆ?
6. ਉਹ ਬੱਚੇ ਨੂੰ ਕਿਸ ਤਰ੍ਹਾਂ ਚੁਪ ਕਰਾਉਂਦਾ ਰਿਹਾ?
7. ਗਜਪਤੀ ਨੇ ਬਿੱਜੂਆਂ ਤੋਂ ਬੱਚੇ ਦੀ ਰਖਿਆ ਕਿਸ ਤਰ੍ਹਾਂ ਕੀਤੀ?
8. ਕਰੀਮ ਨੇ ਸਵੇਰੇ ਆ ਕੇ ਕੀ ਵੇਖਿਆ?

**II. ਵਾਕ ਬਣਾਓ :—**

ਖਿਡਾਵਾ, ਸੰਘਣਾ, ਮਹਾਵਤ, ਰਾਖੀ, ਸ਼ੌਕ, ਡੂੰਘਾ, ਘੇਰਾ, ਕਿਲਕਾਰੀ, ਪੱਠੇ, ਬਿੱਜੂ, ਚੁਕੰਨੇ, ਗੂੜ੍ਹੀ ਮੱਕਾਰੀ, ਸੰਗਲ, ਰੁੱਖ, ਝਰੀਟਾਂ, ਸ਼ਲਾਘਾ।

**III. ਲਿੰਗ ਬਦਲੋ :—** ਸੰਘਣਾ, ਡੂੰਘਾ, ਸੰਗਲ।

**IV. ਖ਼ਾਲੀ ਥਾਂਵਾਂ ਭਰੋ :—**

1. ਗਜਪਤੀ ਉੱਚੇ ਕੱਦ ਵਾਲਾ ਸੁੰਦਰ .............. ਹਾਥੀ ਸੀ।
2. ਕਰੀਮ ਤੇ ਉਸ ਦੀ ਪਤਨੀ ਉਸ ਨੂੰ ਬੜਾ .............. ਕਰਦੇ ਸਨ।
3. ਗਜਪਤੀ ਰੁੱਖ ਨਾਲ ਬੰਨ੍ਹਿਆ ਸੁਆਦ ਨਾਲ .............. ਖਾਂਦਾ ਤੇ ਬੱਚੇ ਤੋਂ .............. ਨਾਲ ਮੱਖੀਆਂ ਝਲਦਾ।
4. ਬੱਚਾ ਕਦੇ ਅੰਗੂਠਾ ਚੁੰਘਦਾ ਤੇ ਕਦੇ ਹਾਥੀ ਵੱਲ ਵੇਖ .............. ਮਾਰ ਹੱਸਦਾ।
5. ਬੱਚੇ ਦਾ ਰੋਣਾ ਸੁਣ ਬਿੱਜੂ .............. ਹੋ ਗਏ ਤੇ ਕੁਝ ਦੁਰਾਡੇ ਬੱਚਾ ਚੁਕਣ ਦੀ ਤਾਕ ਵਿੱਚ ਆ ਬੈਠੇ।
6. ਗਜਪਤੀ ਨੂੰ ਬਿੱਜੂਆਂ ਦੇ ਆਉਣ ਦੀ .............. ਆ ਗਈ ਸੀ।
7. ਉਸ ਨੇ ਬੱਚੇ ਨੂੰ ਚੁਕ ਕੇ ਆਪਣੇ .............. ਕਰ ਲਿਆ।
8. ਰੁੱਖ ਪੁਟਿਆ ਵੇਖ ਕਰੀਮ ਤੇ ਉਸ ਦੀ ਪਤਨੀ ਦੀ .............. ਟਿਕਾਣੇ ਨਾ ਰਹੀ।
9. ਗਜਪਤੀ ਆਪਣੀ .............. ਸੁਣ ਕੇ ਖੁਸ਼ੀ ਨਾਲ ਸੁੰਡ ਉੱਚੀ ਕਰ ਕੇ ਅੱਖਾਂ .............. ਲੱਗ ਪਿਆ।

# ਵਿੱਦਿਆ

ਵਿੱਦਿਆ ਚਾਨਣ, ਵਿੱਦਿਆ ਦੌਲਤ,
ਬਿਨ ਵਿੱਦਿਆ ਸਭ ਧੰਦਾ ਹੈ।
ਵਿੱਦਿਆ ਹੀ ਸਾਨੂੰ ਸਮਝਾਵੇ,
ਕੀ ਚੰਗਾ ਕੀ ਮੰਦਾ ਹੈ।

ਵਿੱਦਿਆ ਸਾਡਾ ਮਾਣ ਵਧਾਵੇ,
ਦੇਸਾਂ ਵਿੱਚ, ਪਰਦੇਸਾਂ ਵਿੱਚ।
ਵਿੱਚ ਗੋਦੜੀ ਲਾਲ ਨਾ ਛੁਪਦੇ,
ਵਿੱਦਿਆ ਛੁਪੇ ਨਾ ਭੇਸਾਂ ਵਿੱਚ।

ਵਿੱਦਿਆ ਉਡਣ ਸਿਖਾਏ ਅਕਾਸ਼ੀਂ,
ਸਾਗਰ ਉੱਤੇ ਤਰਨਾ ਵੀ।
ਵਿੱਦਿਆ ਰੇਲਾਂ ਬਣਨ ਸਿਖਾਈਆਂ,
ਜੰਗਲੋਂ ਮੰਗਲ ਕਰਨਾ ਵੀ।

ਥਲ ਦੇ ਵਿੱਚ ਵਗਾਈਆਂ ਨਹਿਰਾਂ,
ਬੰਜਰ ਪੁੱਟਿਆ ਹਲਾਂ ਨੇ।
ਦੌਲਤ ਦੇ ਅੰਬਾਰ ਭਰੇ ਨੇ,
ਜੰਗਲਾਂ ਜੂਹਾਂ ਝੱਲਾਂ ਨੇ।

ਚੰਨ ਤਾਰੇ ਤੇ ਸੂਰਜ ਸਾਰੇ,
ਸਾਨੂੰ ਦਿਸਦੇ ਭੈਣ ਭਰਾ।
ਨਾ ਸਾਨੂੰ ਭੂਚਾਲ ਡਰਾਵੇ,
ਨਾ ਹੜ੍ਹ ਆਇਆ ਵਿੱਚ ਦਰਿਆ।

ਜਾਣ ਲਿਆ ਅਸੀਂ ਵਿੱਦਿਆ ਪੜ੍ਹ ਕੇ,
ਭੇਦ ਸ੍ਰਿਸ਼ਟੀ ਸਾਰੀ ਦਾ।
ਜਿਸ ਮੂਰਖ ਨੇ ਪੜ੍ਹੀ ਨਾ ਵਿੱਦਿਆ,
ਉਹ ਵੀ ਹੈ ਕਿਸ ਕਾਰੀ ਦਾ।

# ਹਾਲੈਂਡ



ਹਾਲੈਂਡ ਦੇਸ਼ ਦਾ ਬਹੁਤ ਸਾਰਾ ਹਿੱਸਾ ਸਮੁੰਦਰ ਤੋਂ ਨੀਵਾਂ ਹੈ। ਪਾਣੀ ਨੂੰ ਰੋਕਣ ਲਈ ਲੋਕਾਂ ਨੇ ਸਮੁੰਦਰ ਦੇ ਕਿਨਾਰੇ ਦੇ ਨਾਲ ਨਾਲ ਮੀਲਾਂ ਤਕ ਉੱਚੇ ਉੱਚੇ ਬੰਨ੍ਹ ਬਣਾਏ ਹੋਏ ਹਨ, ਜਿਨ੍ਹਾਂ ਨੂੰ ਡਾਈਕ ਕਹਿੰਦੇ ਹਨ। ਅਗਰ ਇਹ ਡਾਈਕ ਟੁੱਟ ਜਾਣ ਤਾਂ ਸਮੁੰਦਰ ਦਾ ਪਾਣੀ ਖੇਤਾਂ, ਪਿੰਡਾਂ ਤੇ ਸ਼ਹਿਰਾਂ ਵਿੱਚ ਫੈਲ ਜਾਏ ਤੇ ਸਾਰਾ ਦੇਸ ਤਬਾਹ ਹੋ ਜਾਏ।

ਅਗਰ ਸਾਨੂੰ ਕਦੇ ਹਾਲੈਂਡ ਜਾਣ ਦਾ ਮੌਕਾ ਮਿਲੇ ਤਾਂ ਸਾਨੂੰ ਚਾਰੇ ਪਾਸੇ ਉੱਚੇ ਉੱਚੇ ਮੀਨਾਰ ਜਿਹੇ ਦਿਖਾਈ ਦੇਣਗੇ। ਇਹ ਪੌਣ ਚੱਕੀਆਂ ਹਨ ਜੋ ਵੱਡੇ ਵੱਡੇ ਦੇਵਾਂ ਦੀ ਤਰ੍ਹਾਂ ਬਾਹਾਂ ਫੈਲਾ ਕੇ ਖੜੀਆਂ ਹਨ। ਜਦੋਂ ਹਵਾ ਚਲਦੀ ਹੈ ਤਾਂ ਇਹ ਬਾਹਾਂ ਘੁੰਮਣ ਲੱਗ ਜਾਂਦੀਆਂ ਹਨ ਤੇ ਪੌਣ ਚੱਕੀਆਂ ਆਪਣਾ ਕੰਮ ਸ਼ੁਰੂ ਕਰ ਦੇਂਦੀਆਂ ਹਨ।

ਬਹੁਤ ਸਾਲ ਪਹਿਲਾਂ ਹਾਲੈਂਡ ਦੇ ਹੇਠਲੇ ਮੈਦਾਨਾਂ ਵਿੱਚ ਬੜੀਆਂ ਦਲਦਲਾਂ ਸਨ ਤੇ ਉਨ੍ਹਾਂ ਉਪਰ ਸਮੁੰਦਰ ਦਾ ਪਾਣੀ ਫੈਲਿਆ ਹੋਇਆ ਸੀ।

ਇਸ ਦੇਸ਼ ਦੇ ਲੋਕਾਂ ਨੇ ਸਮੁੰਦਰ ਨੂੰ ਰੋਕਣ ਲਈ ਬੰਨ੍ਹ ਬਣਾ ਦਿੱਤੇ ਤੇ ਪਾਣੀ ਨੂੰ ਪੰਪਾਂ ਨਾਲ ਕੱਢ ਦਿੱਤਾ। ਪਰ ਜ਼ਮੀਨ ਨੀਵੀਂ ਸੀ ਤੇ ਉਥੇ ਨਮੀ ਬਹੁਤ ਰਹਿੰਦੀ ਸੀ। ਪੰਪਾਂ ਨੂੰ ਚਲਾਉਣ ਲਈ ਪੌਣ

ਚੱਕੀਆਂ ਲਗਾਈਆਂ ਗਈਆਂ ਜੋ ਆਪਣੇ ਆਪ ਦਿਨ ਰਾਤ ਨਮੀ ਦੇ ਪਾਣੀ ਨੂੰ ਬਾਹਰ ਕੱਢਦੀਆਂ ਰਹਿੰਦੀਆਂ ਹਨ।

ਹਾਲੈਂਡ ਵਿੱਚ ਨਹਿਰਾਂ ਦਾ ਜਾਲ ਜਿਹਾ ਵਿਛਿੱਆ ਹੋਇਆ ਹੈ। ਹਰ ਪੰਜਾਹ ਸੱਠ ਗਜ਼ ਦੇ ਫ਼ਾਸਲੇ ਤੇ ਇਕ ਨਹਿਰ ਹੁੰਦੀ ਹੈ, ਜਿਸ ਦੇ ਰਾਹੀਂ ਨਦੀ ਦਾ ਪਾਣੀ ਵਹਿ ਕੇ ਕੋਲ ਦੀ ਕਿਸੇ ਨਹਿਰ ਜਾਂ ਸਮੁੰਦਰ ਵਿੱਚ ਪੈਂਦਾ ਰਹਿੰਦਾ ਹੈ। ਇਨ੍ਹਾਂ ਹੇਠਲੇ ਮੈਦਾਨਾਂ ਵਿੱਚ ਜੋ ਨਦੀਆਂ ਵਗਦੀਆਂ ਹਨ, ਉਹ ਵੀ ਜ਼ਮੀਨ ਦੀ ਪੱਧਰ ਤੋਂ ਉੱਚੀਆਂ ਹਨ। ਇਨ੍ਹਾਂ ਦੇ ਕਿਨਾਰਿਆਂ ਦੇ ਨਾਲ ਨਾਲ ਵੀ ਉੱਚੇ ਉੱਚੇ ਬੰਨ੍ਹ ਬਣਾਏ ਗਏ ਹਨ। ਇਹ ਬੰਨ੍ਹ ਜਾਂ ਡਾਈਕ ਬਹੁਤ ਲੰਮੇ ਚੌੜੇ ਹੁੰਦੇ ਹਨ। ਇਨ੍ਹਾਂ ਉਪਰ ਸੜਕਾਂ ਤੇ ਕਈ ਲੋਕਾਂ ਨੇ ਤਾਂ ਕਿਨਾਰੇ ਕਿਨਾਰੇ ਆਪਣੇ ਘਰ ਵੀ ਬਣਾਏ ਹੋਏ ਹਨ।

ਡਾਈਕ ਤੇ ਖੜੇ ਹੋ ਕੇ ਬੜਾ ਅਜੀਬ ਨਜ਼ਾਰਾ ਵੇਖਣ ਨੂੰ ਮਿਲਦਾ ਹੈ। ਇਕ ਪਾਸੇ ਸਮੁੰਦਰ ਦਾ ਪਾਣੀ ਠਾਠਾਂ ਮਾਰ ਰਿਹਾ ਹੈ ਤੇ ਦੂਜੇ ਪਾਸੇ ਪਾਣੀ ਦੀ ਪੱਧਰ ਤੋਂ ਬਹੁਤ ਹੇਠਾਂ ਖੇਤ ਤੇ ਹਰੀਆਂ ਭਰੀਆਂ ਚਰਾਗਾਹਾਂ ਫੈਲੀਆਂ ਹੋਈਆਂ ਹਨ।

ਹਾਲੈਂਡ ਵਿੱਚ ਬਹੁਤ ਸਾਰਾ ਸੜਕਾਂ ਦਾ ਕੰਮ ਨਹਿਰਾਂ ਤੋਂ ਲਿਆ ਜਾਂਦਾ ਹੈ। ਬਹੁਤ ਸਾਰਾ ਸਮਾਨ ਇਨ੍ਹਾਂ ਦੀ ਰਾਹੀਂ ਹੀ ਬੇੜੀਆਂ ਵਿੱਚ ਲੱਦ ਕੇ ਇਕ ਥਾਂ ਤੋਂ ਦੂਜੀ ਥਾਂ ਲੈ ਜਾਇਆ ਜਾਂਦਾ ਹੈ। ਲੋਕ ਬੇੜੀਆਂ ਵਿੱਚ ਆਉਂਦੇ ਜਾਂਦੇ ਨਜ਼ਰ ਆਉਂਦੇ ਹਨ। ਕਈ ਲੋਕਾਂ ਨੇ ਆਪਣੇ ਘਰ ਹੀ ਬੇੜੀਆਂ ਵਿੱਚ ਬਣਾਏ ਹੋਏ ਹਨ, ਜਿਨ੍ਹਾਂ ਨੂੰ ਉਹ ਚੱਪੂ ਲਾ ਕੇ ਜਿੱਥੇ ਜੀਅ ਕਰਦਾ ਹੈ, ਲੈ ਜਾਂਦੇ ਹਨ।



ਸਰਦੀ ਦੇ ਮੌਸਮ ਵਿੱਚ ਇਹ ਨਹਿਰਾਂ ਜੰਮ ਜਾਂਦੀਆਂ ਹਨ, ਤਾਂ ਬੜਾ ਮਜ਼ਾ ਆਉਂਦਾ ਹੈ। ਆਦਮੀ, ਔਰਤਾਂ ਤੇ ਬੱਚੇ ਸਭ ਬਰਫ਼ ਤੇ ਫਿਸਲਣ ਲਈ ਨਿਕਲ ਪੈਂਦੇ ਹਨ। ਬੱਚੇ ਸਕੂਲ ਜਾਂਦੇ ਹਨ ਤਾਂ ਬਰਫ਼ ਤੇ ਰਿੜ੍ਹਦੇ ਹੋਏ ਹੀ ਚਲੇ ਜਾਂਦੇ ਹਨ। ਕਈ ਵਾਰੀ ਉਹ ਆਪਣੀ ਪਿੱਠ ਤੇ ਬਾਦਬਾਨ ਲਗਾ ਲੈਂਦੇ ਹਨ। ਉਨ੍ਹਾਂ ਵਿੱਚ ਹਵਾ ਭਰ ਜਾਂਦੀ ਹੈ ਤੇ ਉਹ ਆਪਣੇ ਆਪ ਹੀ ਬਰਫ਼ ਤੇ ਦੌੜੇ ਚਲੇ ਜਾਂਦੇ ਹਨ। ਸਰਦੀਆਂ ਵਿੱਚ ਘੋੜਿਆਂ ਦੇ ਸੁੰਮਾਂ ਥੱਲੇ ਲੋਹੇ ਦੀਆਂ ਲੰਮੀਆਂ ਕਿੱਲਾਂ ਜੜ੍ਹ ਦਿੱਤੀਆਂ ਜਾਂਦੀਆਂ ਹਨ ਤਾਂ ਜੋ ਉਨ੍ਹਾਂ ਨੂੰ ਬਰਫ਼ ਤੇ ਚਲਣ ਨਾਲ ਕੋਈ ਤਕਲੀਫ਼ ਨਾ ਹੋਏ।

ਬਸੰਤ ਦੇ ਮੌਸਮ ਵਿੱਚ ਚਾਰੇ ਪਾਸੇ ਖੇਤ ਕਈ ਤਰ੍ਹਾਂ ਦੇ ਫੁੱਲਾਂ ਨਾਲ ਭਰ ਜਾਂਦੇ ਹਨ। ਬੱਚੇ ਫੁੱਲਾਂ ਦਾ ਤਿਉਹਾਰ ਮਨਾਉਂਦੇ ਹਨ। ਉਹ ਇਕ ਦੂਜੇ ਤੇ ਫੁੱਲਾਂ ਦੀਆਂ ਪੱਤੀਆਂ ਨੂੰ ਮੁੱਠੀਆਂ ਵਿੱਚ ਭਰ-ਭਰ ਕੇ ਉਸੇ ਤਰ੍ਹਾਂ ਪਾਉਂਦੇ ਹਨ, ਜਿਸ ਤਰ੍ਹਾਂ ਸਾਡੇ ਦੇਸ ਵਿੱਚ ਹੋਲੀ ਤੇ ਗੁਲਾਲ ਪਾਇਆ ਜਾਂਦਾ ਹੈ। ਹਵਾ ਫੁੱਲਾਂ ਦੀ ਨਿੰਮ੍ਹੀ ਨਿੰਮ੍ਹੀ ਖੁਸ਼ਬੂ ਨਾਲ ਭਰ ਜਾਂਦੀ ਹੈ। ਪਰ ਹਾਲੈਂਡ ਦੇ ਕਿਸਾਨ ਸਿਰਫ਼ ਖੁਸ਼ਬੂ ਲਈ ਫੁੱਲ ਨਹੀਂ ਉਗਾਉਂਦੇ, ਬਲਕਿ ਇਨ੍ਹਾਂ ਦੀਆਂ ਜੜ੍ਹਾਂ ਬੜੀਆਂ ਕੀਮਤੀ ਹੁੰਦੀਆਂ ਹਨ। ਫੁੱਲਾਂ ਦੀਆਂ ਪੱਤੀਆਂ ਨੂੰ ਇਕੱਠਾ ਕਰ ਕੇ ਖਾਦ ਬਣਾ ਲਈ ਜਾਂਦੀ ਹੈ। ਇਸ ਦੇਸ਼ ਦੇ ਕਿਸਾਨ ਬੜੇ ਮਿਹਨਤੀ ਹਨ। ਇਹ ਆਪਣੇ ਖੇਤਾਂ ਵਿੱਚ ਫੁੱਲਾਂ ਤੋਂ ਇਲਾਵਾ ਬਹੁਤ ਸਾਰਾ ਅਨਾਜ ਵੀ ਪੈਦਾ ਕਰਦੇ ਹਨ।

ਹਾਲੈਂਡ ਖ਼ਾਸ ਤੌਰ ਤੇ ਡੇਰੀ ਫ਼ਾਰਮਾਂ ਲਈ ਮਸ਼ਹੂਰ ਹੈ। ਉਥੇ ਬਹੁਤ ਸਾਰੇ ਲੋਕ ਪਸ਼ੂ ਪਾਲਨ ਤੋਂ ਆਪਣਾ ਗੁਜ਼ਾਰਾ ਚਲਾਉਂਦੇ ਹਨ। ਡੇਰੀ ਫ਼ਾਰਮਾਂ ਵਿੱਚ ਬੜੀ ਸਫ਼ਾਈ ਰਖੀ ਜਾਂਦੀ ਹੈ। ਇਥੋਂ ਡੱਬਿਆਂ ਵਿੱਚ ਬੰਦ ਦੁੱਧ, ਮੱਖਣ ਤੇ ਪਨੀਰ ਸਭ ਦੇਸਾਂ ਨੂੰ ਜਾਂਦਾ ਹੈ। ਹਾਲੈਂਡ ਦਾ ਪਨੀਰ ਸੰਸਾਰ ਵਿੱਚ ਸਭ ਤੋਂ ਵਧੀਆਂ ਮੰਨਿਆ ਜਾਂਦਾ ਹੈ। ਅਜ ਕਲ੍ਹ ਪਨੀਰ ਤਿਆਰ ਕਰਨ ਲਈ ਇਥੇ ਵੱਡੇ-ਵੱਡੇ ਕਾਰਖ਼ਾਨੇ ਬਣ ਗਏ ਹਨ। ਦੁੱਧ ਨੂੰ ਗਰਮ ਕਰਨ ਤੋਂ ਲੈ ਕੇ ਮੱਖਣ, ਪਨੀਰ ਆਦਿ ਤਿਆਰ ਕਰ ਕੇ ਡੱਬਿਆਂ ਵਿੱਚ ਬੰਦ ਕਰਨ ਤਕ ਕਿਸੇ ਵਕਤ ਵੀ ਆਦਮੀ ਦਾ ਹੱਥ ਉਨ੍ਹਾਂ ਨਾਲ ਨਹੀਂ ਲੱਗਦਾ।

ਹਾਲੈਂਡ ਦੀ ਰਾਜਧਾਨੀ ਐਮਸਟਰਡਮ ਹੈ। ਇਥੋਂ ਦੇ ਹੀਰੇ ਕੱਟਣ ਦਾ ਕੰਮ ਕਰਨ ਵਾਲੇ ਕਾਰੀਗਰ ਸੰਸਾਰ ਭਰ ਵਿੱਚ ਪ੍ਰਸਿਧ ਹਨ। ਇਹ ਲੋਕ ਬੜੇ ਈਮਾਨਦਾਰ ਹਨ। ਕੀਮਤੀ ਪੱਥਰ ਬੜੇ ਵਿਸ਼ਵਾਸ ਨਾਲ ਇਨ੍ਹਾਂ ਦੇ ਹਵਾਲੇ ਕੀਤੇ ਜਾ ਸਕਦੇ ਹਨ।

## ਅਭਿਆਸ

I. ਦੱਸੋ ਭਲਾ :—

1. ਹਾਲੈਂਡ ਵਿੱਚ ਜਗ੍ਹਾ ਜਗ੍ਹਾ ਪੌਣ ਚੱਕੀਆਂ ਕਿਉਂ ਲਗਾਈਆਂ ਗਈਆਂ ਹਨ?
2. ਡਾਈਕ ਕੀ ਹਨ ਤੇ ਇਹ ਹਾਲੈਂਡ ਵਿੱਚ ਕਿਉਂ ਬਣਾਏ ਗਏ ਹਨ?
3. ਹਾਲੈਂਡ ਦੇ ਲੋਕਾਂ ਦਾ ਸਭ ਤੋਂ ਵੱਡਾ ਧੰਦਾ ਕੀ ਹੈ?
4. ਐਮਸਟਰਡਮ ਕਿਸ ਗੱਲ ਲਈ ਪ੍ਰਸਿਧ ਹੈ?

II. ਖ਼ਾਲੀ ਥਾਂਵਾਂ ਭਰੋ:—

1. ਸਮੁੰਦਰ ਦੇ ਕਿਨਾਰੇ ਦੇ ਨਾਲ ਨਾਲ ਮੀਲਾਂ ਤਕ ਉੱਚੇ ਬੰਨ੍ਹ ਬਣਾਏ ਹੋਏ ਹਨ, ਜਿਨ੍ਹਾਂ ਨੂੰ .............. ਕਹਿੰਦੇ ਹਨ।
2. ਜਦੋਂ .............. ਚਲਦੀ ਹੈ ਤਾਂ .............. ਆਪਣਾ ਕੰਮ ਸ਼ੁਰੂ ਕਰ ਦੇਂਦੀਆਂ ਹਨ।
3. ਨੀਵੀਂ ਧਰਤੀ ਦਾ ਪਾਣੀ ਬਾਹਰ ਕੱਢਣ ਲਈ .............. ਲਗਾਈਆਂ ਗਈਆਂ ਹਨ।
4. ਹਾਲੈਂਡ ਵਿੱਚ ਬਹੁਤ ਸਾਰਾ ਸੜਕਾਂ ਦਾ ਕੰਮ .............. ਤੋਂ ਲਿਆ ਜਾਂਦਾ ਹੈ।
5. ਕਈ .............. ਵਿੱਚ ਵੀ ਸੜਕਾਂ ਦੀ ਥਾਂ ਨਹਿਰਾਂ ਹੀ ਹਨ।
6. ਬਸੰਤ ਦੇ ਮੌਸਮ ਵਿੱਚ ਬੱਚੇ .............. ਦਾ ਤਿਉਹਾਰ ਮਨਾਉਂਦੇ ਹਨ।
7. ਹਵਾ ਫੁੱਲਾਂ ਦੀ ਨਿੰਮ੍ਹੀ ਨਿੰਮ੍ਹੀ .............. ਨਾਲ ਭਰ ਜਾਂਦੀ ਹੈ।

III. ਵਾਕ ਬਣਾਓ:—

ਪੌਣ ਚੱਕੀ, ਡਾਈਕ, ਦਲਦਲ, ਪੱਧਰ, ਬੇੜੀ, ਖ਼ੁਸ਼ਬੂ, ਵਿਸ਼ਵਾਸ, ਈਮਾਨਦਾਰ।

# ਤਿੰਨ ਵਰਦਾਨ

ਕਿਸੇ ਪਿੰਡ ਵਿੱਚ ਇਕ ਬੁੱਢਾ ਲਕੜਹਾਰਾ ਰਹਿੰਦਾ ਸੀ। ਉਸ ਦਾ ਨਾਂ ਸੀ ਸ਼ਾਮੂ। ਉਹ ਹਰ ਰੋਜ਼ ਸਵੇਰੇ ਜੰਗਲ ਵਿੱਚ ਜਾਂਦਾ ਤੇ ਸਾਰਾ ਦਿਨ ਉਥੇ ਲਕੜੀਆਂ ਇਕੱਠੀਆਂ ਕਰਦਾ ਤੇ ਸ਼ਾਮ ਨੂੰ ਉਨ੍ਹਾਂ ਨੂੰ ਪਿੰਡ ਵਿੱਚ ਜਾ ਕੇ ਵੇਚ ਦੇਂਦਾ। ਇਸ ਤਰ੍ਹਾਂ ਉਹ ਤੇ ਉਸ ਦੀ ਪਤਨੀ ਜਮਨਾ ਰੁੱਖਾ ਸੁੱਕਾ ਖਾ ਕੇ ਦਿਨ ਗੁਜ਼ਾਰਦੇ ਸਨ।

ਇਕ ਦਿਨ ਸ਼ਾਮੂ ਜੰਗਲ ਵਿੱਚ ਇਕ ਸੁੱਕੇ ਦਰਖ਼ਤ ਨੂੰ ਕੱਟ ਰਿਹਾ ਸੀ। ਉਸ ਨੇ ਥੱਕ ਕੇ ਕੁਹਾੜੀ ਥੱਲੇ ਰੱਖ ਦਿੱਤੀ ਤੇ ਬੜਾ ਉਦਾਸ ਹੋ ਕੇ ਸੋਚਣ ਲੱਗਾ, "ਹਾਏ, ਮੇਰੀ ਸਾਰੀ ਜ਼ਿੰਦਗੀ ਸਖ਼ਤ ਮਿਹਨਤ ਕਰਦਿਆਂ ਗੁਜ਼ਰ ਗਈ। ਇਕ ਪਲ ਲਈ ਵੀ ਮੈਨੂੰ ਸੁਖ ਦਾ ਸਾਹ ਲੈਣਾ ਨਹੀਂ ਮਿਲਿਆ। ਕੋਈ ਪੁੱਤਰ ਹੀ ਹੁੰਦਾ ਜੋ ਇਸ ਬੁਢਾਪੇ ਵਿੱਚ ਸਹਾਰਾ ਦੇਂਦਾ। ਹੇ ਭਗਵਾਨ! ਕੀ ਤੇਰੇ ਮਨ ਵਿੱਚ ਇੰਨਾ ਵੀ ਰਹਿਮ ਨਹੀਂ ਕਿ ਤੂੰ ਮੈਨੂੰ ਜ਼ਿੰਦਗੀ ਦੇ ਆਖ਼ਰੀ ਦਿਨਾਂ ਵਿੱਚ ਵੀ ਆਰਾਮ ਦੇਵੇਂ।"



ਸੰਜੋਗ ਦੀ ਗੱਲ, ਸ਼ਿਵਜੀ ਤੇ ਪਾਰਬਤੀ ਉਸ ਵੇਲੇ ਉਧਰੋਂ ਲੰਘ ਰਹੇ ਸਨ। ਬੁੱਢੇ ਲਕੜਹਾਰੇ ਦੀ ਹਾਲਤ ਵੇਖ ਕੇ ਪਾਰਬਤੀ ਨੂੰ ਬੜਾ ਤਰਸ ਆਇਆ। ਉਨ੍ਹਾਂ ਨੇ ਸ਼ਿਵਜੀ ਨੂੰ ਬੇਨਤੀ ਕੀਤੀ, "ਮਹਾਰਾਜ! ਤੁਸੀਂ ਇਸ ਵਿਚਾਰੇ ਦੀ ਮਦਦ ਕਿਉਂ ਨਹੀਂ ਕਰਦੇ?"

ਸ਼ਿਵਜੀ ਉਸੇ ਵੇਲੇ ਲਕੜਹਾਰੇ ਦੇ ਸਾਹਮਣੇ ਪ੍ਰਗਟ ਹੋਏ ਤੇ ਕਹਿਣ ਲੱਗੇ, "ਬੇਟਾ! ਤੂੰ ਕੀ ਚਾਹੁੰਦਾ ਹੈਂ?"

ਲਕੜਹਾਰੇ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ! ਮੈਂ ਸਾਰੀ ਜ਼ਿੰਦਗੀ ਸਖ਼ਤ ਮਿਹਨਤ ਕੀਤੀ ਹੈ। ਹੁਣ ਇਸ ਬੁੱਢੇ ਤੇ ਕਮਜ਼ੋਰ ਸਰੀਰ ਨੂੰ ਆਰਾਮ ਦੇਣਾ ਚਾਹੁੰਦਾ ਹਾਂ।"

ਭਗਵਾਨ ਸ਼ਿਵਜੀ ਨੇ ਕਿਹਾ, "ਅੱਛਾ ਬੇਟਾ ਜਾ, ਅਸੀਂ ਤੇਰੇ ਤੇ ਖੁਸ਼ ਹਾਂ। ਤੈਨੂੰ ਵਰਦਾਨ ਦੇਂਦੇ ਹਾਂ ਕਿ ਤੂੰ ਜੋ ਤਿੰਨ ਚੀਜ਼ਾਂ ਮੰਗੇਂਗਾ, ਤੈਨੂੰ ਉਹ ਮਿਲ ਜਾਣਗੀਆਂ।"

ਲਕੜਹਾਰੇ ਨੇ ਕੰਮ ਉਥੇ ਹੀ ਛੱਡਿਆ ਤੇ ਦੌੜਦਾ ਦੌੜਦਾ ਘਰ ਗਿਆ। ਉਸ ਨੇ ਆਪਣੀ ਪਤਨੀ ਨੂੰ ਕਿਹਾ, "ਜਮਨਾ, ਕੰਮ ਬੰਦ ਕਰ ਦੇ। ਅਸੀਂ ਹੁਣ ਗ਼ਰੀਬ ਨਹੀਂ ਰਹਾਂਗੇ। ਅੱਜ ਮੈਨੂੰ ਆਪ ਭਗਵਾਨ ਸ਼ਿਵਜੀ ਨੇ ਦਰਸ਼ਨ ਦਿੱਤੇ ਹਨ ਤੇ ਮੈਨੂੰ ਵਰਦਾਨ ਦਿੱਤਾ ਹੈ ਕਿ ਅਸੀਂ ਜੋ ਵੀ ਤਿੰਨ ਚੀਜ਼ਾਂ ਮੰਗਾਂਗੇ, ਸਾਨੂੰ ਮਿਲ ਜਾਣਗੀਆਂ। ਤੂੰ ਦੱਸ, ਅਸੀਂ ਕਿਹੜੀਆਂ ਕਿਹੜੀਆਂ ਤਿੰਨ ਚੀਜ਼ਾਂ ਮੰਗੀਏ?"

ਜਮਨਾ ਨੇ ਕਿਹਾ, "ਮੇਰੀ ਮੰਨੋ ਤਾਂ ਦੋ ਬੱਚੇ ਮੰਗ ਲਉ। ਇਕ ਲੜਕਾ ਤੇ ਇਕ ਲੜਕੀ।"

"ਛੀ ਛੀ!" ਲਕੜਹਾਰਾ ਗੁੱਸੇ ਹੋ ਕੇ ਬੋਲਿਆ, "ਦੋ ਬੱਚੇ ਲੈ ਕੇ ਅਸੀਂ ਕੀ ਕਰਾਂਗੇ। ਸੁਖ ਦੀ ਥਾਂ ਸਾਨੂੰ ਉਨ੍ਹਾਂ ਤੋਂ ਦੁਖ ਮਿਲੇਗਾ। ਉਨ੍ਹਾਂ ਨੂੰ ਪਾਲਣ ਲਈ ਸਾਨੂੰ ਇਸ ਬੁਢਾਪੇ ਵਿੱਚ ਹੋਰ ਜ਼ਿਆਦਾ ਮਿਹਨਤ ਕਰਨੀ ਪਏਗੀ। ਮੇਰੇ ਖ਼ਿਆਲ ਵਿੱਚ ਸਾਨੂੰ ਬਹੁਤ ਸਾਰਾ ਧਨ ਮੰਗਣਾ ਚਾਹੀਦਾ ਹੈ।"

ਪਤਨੀ ਨੇ ਕਿਹਾ, "ਤਾਂ ਦੋ ਬੱਚੇ ਤੇ ਧਨ ਮੰਗ ਲੈਂਦੇ ਹਾਂ।"

ਲਕੜਹਾਰੇ ਨੇ ਕਿਹਾ, "ਇਹ ਵੀ ਠੀਕ ਨਹੀਂ। ਮੇਰੇ ਖਿਆਲ ਵਿੱਚ ਸਾਨੂੰ ਰਹਿਣ ਲਈ ਇਕ ਖ਼ੂਬਸੂਰਤ ਮਕਾਨ ਮੰਗ ਲੈਣਾ ਚਾਹੀਦਾ ਹੈ।"

ਪਤਨੀ ਨੇ ਕਿਹਾ, "ਬਹੁਤ ਅੱਛਾ! ਇਕ ਘਰ ਤੇ ਦੋ ਬੱਚੇ ਮੰਗ ਲਓ।"

"ਮੂਰਖ ਨਾ ਹੋਵੇ ਤਾਂ।" ਲਕੜਹਾਰੇ ਨੇ ਚਿੜ ਕੇ ਕਿਹਾ, "ਤੂੰ ਚਾਹੁੰਦੀ ਹੈਂ ਕਿ ਮੈਂ ਸਾਰਾ ਦਿਨ ਇਸੇ ਤਰ੍ਹਾਂ ਲਕੜੀਆਂ ਹੀ ਵਢਦਾ ਰਹਾਂ?"

"ਮੂਰਖ ਹੋਵੋਗੇ ਤੁਸੀਂ।" ਪਤਨੀ ਇਹ ਕਹਿ ਕੇ ਰੋਣ ਲੱਗ ਪਈ।

"ਓਹੋ!" ਲਕੜਹਾਰੇ ਨੇ ਮੱਥੇ ਤੇ ਹੱਥ ਮਾਰਦਿਆਂ ਕਿਹਾ, "ਕੈਸੀ ਮੂਰਖ ਨਾਲ ਵਾਹ ਪਿਆ ਹੈ। ਇਧਰ ਭੁੱਖ ਨਾਲ ਮੇਰੀ ਜਾਨ ਨਿਕਲ ਰਹੀ ਹੈ, ਉਧਰ ਇਸ ਨੇ ਕਲੇਸ਼ ਪਾ ਦਿੱਤਾ ਹੈ। ਭਗਵਾਨ! ਕਿੰਨਾ ਚੰਗਾ ਹੋਵੇ ਜੇ ਇਸ ਵੇਲੇ ਮੈਨੂੰ ਇਕ ਗਰਮ ਗਰਮ ਸਮੋਸਾ ਖਾਣ ਨੂੰ ਮਿਲ ਜਾਏ!"

ਤੁਰੰਤ ਉਸ ਦੇ ਸਾਹਮਣੇ ਇਕ ਸਮੋਸਾ ਆ ਗਿਆ। ਲਕੜਹਾਰਾ ਤੇ ਉਸ ਦੀ ਪਤਨੀ ਹੈਰਾਨ ਹੋ ਕੇ ਇਕ ਦੂਜੇ ਦਾ ਮੂੰਹ ਵੇਖਣ ਲੱਗ ਪਏ। "ਇਹ ਤੁਸੀਂ ਕੀ ਕਰ ਦਿੱਤਾ?" ਪਤਨੀ ਨੇ ਆਪਣੇ ਅੱਥਰੂ ਪੂੰਜਦੇ ਹੋਏ ਕਿਹਾ, "ਇਸ ਸਮੋਸੇ ਦੀ ਥਾਂ ਅਸੀਂ ਬੱਚੇ ਤੇ ਘਰ ਜਾਂ ਧਨ ਮੰਗ ਸਕਦੇ ਸਾਂ।"

"ਠਹਿਰ ਜਮਨਾ!" ਲਕੜਹਾਰੇ ਨੇ ਕਿਹਾ, "ਮੈਨੂੰ ਚੰਗੀ ਤਰ੍ਹਾਂ ਸੋਚ ਲੈਣ ਦੇ। ਹੁਣ ਫੇਰ ਨਾ ਮੈਨੂੰ ਗੁੱਸਾ ਚੜ੍ਹਾਈਂ। ਕਿਧਰੇ ਦੂਜਾ ਮੌਕਾ ਵੀ ਹੱਥੋਂ ਜਾਂਦਾ ਰਹੇ।"

"ਗੁੱਸਾ ਮੈਂ ਚੜ੍ਹਾਇਆ ਸੀ?" ਪਤਨੀ ਨੇ ਜਵਾਬ ਦਿੱਤਾ, "ਤੁਸੀਂ ਆਪ ਹੀ ਬੇਵਕੂਫ਼ੀ ਕੀਤੀ ਤੇ ਇਕ ਸਮੋਸਾ ਮੰਗ ਲਿਆ।"



"ਮੈਨੂੰ ਬੇਵਕੂਫ਼ ਕਹਿੰਦੀ ਹੈਂ!" ਲਕੜਹਾਰਾ ਕੜਕ ਕੇ ਬੋਲਿਆ, "ਚੁੜੇਲ ਕਿਧਰੋਂ ਦੀ! ਮੈਂ ਚਾਹੁੰਦਾ ਹਾਂ ਕਿ ਇਹ ਸਮੋਸਾ ਤੇਰੇ ਨੱਕ ਨਾਲ ਚੰਬੜ ਜਾਏ ਤੇ ਸਭ ਨੂੰ ਪਤਾ ਲੱਗ ਜਾਏ ਕਿ ਤੂੰ ਆਪਣੇ ਪਤੀ ਦਾ ਨਿਰਾਦਰ ਕਰਦੀ ਸੀ।"

ਉਸੇ ਵੇਲੇ ਸਮੋਸਾ ਉਛਲ ਕੇ ਜਮਨਾ ਦੇ ਨੱਕ ਨਾਲ ਚੰਬੜ ਗਿਆ। ਉਸ ਨੇ ਸਮੋਸੇ ਨੂੰ ਬਥੇਰਾ ਖਿੱਚਿਆ, ਪਰ ਉਹ ਹਟਿਆ ਨਹੀਂ। ਉਹ ਵਿਚਾਰੀ ਰੋਣ ਲੱਗ ਪਈ ਤੇ ਕਹਿਣ ਲੱਗੀ, "ਵੇਖੋ! ਇਹ ਤੁਸੀਂ ਕੀ ਕੀਤਾ! ਹੁਣ ਮੈਂ ਜਿੱਧਰ ਜਾਵਾਂਗੀ, ਲੋਕ ਹੱਸਣਗੇ। ਮੈਂ ਹੁਣ ਕਿਸੇ ਨੂੰ ਮੂੰਹ ਨਹੀਂ ਵਿਖਾ ਸਕਾਂਗੀ।"

ਲਕੜਹਾਰੇ ਦਾ ਗੁੱਸਾ ਠੰਡਾ ਹੋ ਗਿਆ ਸੀ। ਹੁਣ ਉਸ ਦੀ ਸਮਝ ਵਿੱਚ ਆਇਆ ਕਿ ਉਸ ਨੇ ਕਿੰਨੀ ਵੱਡੀ ਬੇਵਕੂਫ਼ੀ ਕੀਤੀ ਹੈ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਭਗਵਾਨ, ਮੈਨੂੰ ਮਾਫ਼ ਕਰ ਦਿਓ ਤੇ ਮੇਰੀ ਪਤਨੀ ਦੇ ਨੱਕ ਨਾਲੋਂ ਸਮੋਸਾ ਅਲਗ ਕਰ ਦਿਓ। ਬਸ ਇਹ ਹੀ ਮੇਰੀ ਤੀਸਰੀ ਇੱਛਾ ਹੈ।"

ਸਮੋਸਾ ਉਸੇ ਵੇਲੇ ਅਲੋਪ ਹੋ ਗਿਆ ਤੇ ਉਹ ਗ਼ਰੀਬ ਦੇ ਗ਼ਰੀਬ ਹੀ ਰਹਿ ਗਏ।

## ਅਭਿਆਸ

I. ਦੱਸੋ ਭਲਾ :—

1. ਬੁੱਢਾ ਲਕੜਹਾਰਾ ਕਿਉਂ ਦੁਖੀ ਸੀ?
2. ਸ਼ਿਵਜੀ ਨੇ ਉਸ ਨੂੰ ਕੀ ਵਰਦਾਨ ਦਿੱਤਾ?
3. ਲਕੜਹਾਰੇ ਤੇ ਉਸ ਦੀ ਪਤਨੀ ਵਿੱਚ ਝਗੜਾ ਕਿਉਂ ਹੋ ਗਿਆ?
4. ਲਕੜਹਾਰੇ ਨੇ ਕੀ ਵਰਦਾਨ ਮੰਗਿਆ?
5. ਸਮੋਸਾ ਉਸ ਦੀ ਪਤਨੀ ਦੇ ਨੱਕ ਨਾਲ ਕਿਉਂ ਚੰਬੜ ਗਿਆ?
6. ਉਨ੍ਹਾਂ ਨੇ ਤੀਜਾ ਵਰਦਾਨ ਕੀ ਮੰਗਿਆ?
7. ਲਕੜਹਾਰਾ ਵਰਦਾਨ ਪਾ ਕੇ ਵੀ ਕਿਉਂ ਗ਼ਰੀਬ ਰਹਿ ਗਿਆ?

II. ਇਨ੍ਹਾਂ ਸ਼ਬਦਾਂ ਦੇ ਉਲਟੇ ਸ਼ਬਦ ਲਿਖੋ:—

ਬੁਢਾਪਾ, ਸੰਜੋਗ, ਕਲੇਸ਼, ਨਿਰਾਦਰ, ਚੰਬੜਨਾ।

III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।

IV. ਇਸ ਕਹਾਣੀ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ?

# ਬੇਤਾਰ

## (1)

ਅੱਜ ਦੁਨੀਆਂ ਦੇ ਕਿਸੇ ਕੋਨੇ ਵਿੱਚ ਕੋਈ ਘਟਨਾ ਹੋ ਜਾਂਦੀ ਹੈ ਤਾਂ ਸਾਨੂੰ ਹਜ਼ਾਰਾਂ ਮੀਲ ਦੂਰ ਬੈਠੇ ਉਸੇ ਵੇਲੇ ਉਸ ਦੀ ਖ਼ਬਰ ਮਿਲ ਜਾਂਦੀ ਹੈ। ਸਿਰਫ਼ ਇਹੋ ਹੀ ਨਹੀਂ, ਜੇ ਸਾਡੇ ਕੋਲ ਟੈਲੀਵੀਜ਼ਨ ਯੰਤਰ ਹੋਏ ਤਾਂ ਅਸੀਂ ਕਿਸੇ ਦੂਜੀ ਜਗ੍ਹਾ ਹੋ ਰਹੀ ਕਾਰਵਾਈ ਸਿਰਫ਼ ਸੁਣ ਹੀ ਨਹੀਂ ਸਕਦੇ ਬਲਕਿ ਵੇਖ ਵੀ ਸਕਦੇ ਹਾਂ। ਇਹ ਆਧੁਨਿਕ ਸਮੇਂ ਦਾ ਚਮਤਕਾਰ ਹੈ।



ਅਗਰ ਅਸੀਂ ਕਿਸੇ ਤਲਾ ਵਿੱਚ ਇਕ ਰੋੜਾ ਸੁੱਟੀਏ ਤਾਂ ਪਾਣੀ ਦੀ ਸਤ੍ਹਾ ਤੇ ਲਹਿਰਾਂ ਪੈਦਾ ਹੋ ਜਾਂਦੀਆਂ ਹਨ, ਜੋ ਵੱਡੇ ਵੱਡੇ ਗੋਲ ਚੱਕਰਾਂ ਵਿੱਚ ਫੈਲਦੀਆਂ ਹੋਈਆਂ ਕਿਨਾਰੇ ਤੱਕ ਪਹੁੰਚ ਜਾਂਦੀਆਂ ਹਨ। ਇਸੇ ਤਰ੍ਹਾਂ ਜਦੋਂ ਕੋਈ ਬੋਲਦਾ ਹੈ, ਜਾਂ ਕੋਈ ਆਵਾਜ਼ ਹੁੰਦੀ ਹੈ ਤਾਂ ਵਾਯੂ ਮੰਡਲ ਵਿੱਚ ਲਹਿਰਾਂ ਪੈਦਾ ਹੋ ਜਾਂਦੀਆਂ ਹਨ। ਹਵਾ ਦੀਆਂ ਤਰੰਗਾਂ ਸਾਡੇ ਕੰਨਾਂ ਨਾਲ ਟਕਰਾਉਂਦੀਆਂ ਹਨ ਤੇ ਕੰਨ ਦੇ ਪਤਲੇ ਪੜਦੇ ਇਨ੍ਹਾਂ ਲਹਿਰਾਂ ਦੇ ਮੁਤਾਬਕ ਹਿਲਦੇ ਹਨ ਤੇ ਸਾਨੂੰ ਉਹ ਆਵਾਜ਼ ਸੁਣਾਈ ਦੇਂਦੀ ਹੈ।

ਬੇਤਾਰ ਵੀ ਇਸੇ ਨਿਯਮ ਦੇ ਮੁਤਾਬਕ ਕੰਮ ਕਰਦਾ ਹੈ, ਪਰ ਇਥੇ ਆਵਾਜ਼ ਦੀਆਂ ਤਰੰਗਾਂ ਨੂੰ ਬਿਜਲੀ ਦੀਆਂ ਤਰੰਗਾਂ ਵਿੱਚ ਬਦਲ ਦਿੱਤਾ ਜਾਂਦਾ ਹੈ। ਇਹ ਤਰੰਗਾਂ ਹਵਾ ਵਿੱਚ ਨਹੀਂ ਬਲਕਿ ਈਥਰ ਵਿੱਚ ਪੈਦਾ ਹੁੰਦੀਆਂ ਹਨ ਤੇ ਸਾਰੇ ਆਕਾਸ਼ ਮੰਡਲ ਵਿੱਚ ਇਸ ਧਰਤੀ ਤੋਂ ਅਗੇ ਚੰਨ, ਸੂਰਜ ਤੇ

ਤਾਰਿਆਂ ਤਕ ਫੈਲ ਜਾਂਦੀਆਂ ਹਨ। ਈਥਰ ਦੀਆਂ ਤਰੰਗਾਂ ਇੰਨੀ ਤੇਜ਼ੀ ਨਾਲ ਯਾਤਰਾ ਕਰਦੀਆਂ ਹਨ ਕਿ ਇਕ ਸੈਕੰਡ ਵਿੱਚ ਇਹ ਜ਼ਮੀਨ ਦੇ ਚਾਰੇ ਪਾਸੇ ਸੱਤ ਚੱਕਰ ਲੱਗਾ ਸਕਦੀਆਂ ਹਨ। ਰੇਡੀਓ ਯੰਤਰ ਕੰਨਾਂ ਦੀ ਤਰ੍ਹਾਂ ਇਨ੍ਹਾਂ ਤਰੰਗਾਂ ਨੂੰ ਫੜ ਕੇ ਫੇਰ ਆਵਾਜ਼ ਵਿੱਚ ਬਦਲ ਦੇਂਦਾ ਹੈ ਤੇ ਜਿਸ ਤਰ੍ਹਾਂ ਕੋਈ ਆਦਮੀ ਸੰਸਾਰ ਦੇ ਕਿਸੇ ਕੋਨੇ ਵਿੱਚ ਬੋਲਦਾ ਹੈ, ਸਾਨੂੰ ਉਸ ਦੀ ਆਵਾਜ਼ ਸੁਣਾਈ ਦੇ ਜਾਂਦੀ ਹੈ।

ਵੇਖਣ ਵਿੱਚ ਤਾਂ ਇਹ ਗੱਲ ਬੜੀ ਮਾਮੂਲੀ ਜਿਹੀ ਲੱਗਦੀ ਹੈ, ਪਰ ਇਸ ਨੂੰ ਜਾਣਨ ਲਈ ਸਿਆਣੇ ਲੋਕਾਂ ਨੇ ਕਈ ਸਾਲ ਮਿਹਨਤ ਤੇ ਤਜਰਬੇ ਕੀਤੇ ਹਨ। ਇਕ ਵਿਗਿਆਨਕ ਹਰਟਜ਼ ਨੇ ਖੋਜ ਕੀਤੀ ਕਿ ਅਗਰ ਕਮਰੇ ਦੇ ਇਕ ਸਿਰੇ ਤੇ ਬਿਜਲੀ ਦੇ ਭਰੇ ਹੋਏ ਦੋ ਗੋਲਿਆਂ ਦੇ ਵਿਚਲੇ ਹਿੱਸੇ ਵਿੱਚ ਚਿੰਗਾਰੀ ਪੈਦਾ ਕੀਤੀ ਜਾਏ ਤਾਂ ਉਸੇ ਕਮਰੇ ਦੇ ਦੂਜੇ ਸਿਰੇ ਤੇ ਦੂਜੇ ਗੋਲਿਆਂ ਦੇ ਵਿਚਕਾਰ ਵੀ, ਜਿਨ੍ਹਾਂ ਵਿੱਚ ਬਿਜਲੀ ਭਰੀ ਹੋਏ, ਆਪਣੇ ਆਪ ਹੀ ਇਕ ਚਿੰਗਾਰੀ ਪੈਦਾ ਹੋ ਜਾਂਦੀ ਹੈ।



ਹਰਟਜ਼

ਜਦੋਂ ਇਸ ਤਜਰਬੇ ਬਾਰੇ ਇਟਲੀ ਦੇ ਇਕ ਨੌਜਵਾਨ ਵਿਗਿਆਨਕ ਗਗਲੀਮੋ ਮਾਰਕੋਨੀ ਨੇ ਪੜ੍ਹਿਆ ਤਾਂ ਉਹ ਸੋਚਣ ਲੱਗਾ ਕਿ ਅਗਰ ਬਿਜਲੀ ਦੀਆਂ ਤਰੰਗਾਂ ਕਮਰੇ ਦੇ ਦੂਜੇ ਸਿਰੇ ਤੇ ਜਾ ਕੇ ਚਿੰਗਾਰੀ ਪੈਦਾ ਕਰ ਸਕਦੀਆਂ ਹਨ ਤਾਂ ਕੀ ਇਹ ਹੀ ਨਿਯਮ ਸੰਦੇਸ਼ ਭੇਜਣ ਲਈ ਇਸਤੇਮਾਲ ਨਹੀਂ ਕੀਤਾ ਜਾ ਸਕਦਾ? ਤੇ ਫੇਰ ਉਸ ਨੇ ਤਜਰਬੇ ਕਰਨੇ ਸ਼ੁਰੂ ਕਰ ਦਿੱਤੇ।

ਮਾਰਕੋਨੀ ਦਾ ਪਿਤਾ ਇਕ ਅਮੀਰ ਵਪਾਰੀ ਸੀ। ਉਸ ਨੂੰ ਆਪਣੇ ਪੁੱਤਰ ਦੇ ਇਸ ਪਾਗਲਪਨ ਤੇ

ਕੋਈ ਵਿਸ਼ਵਾਸ ਨਹੀਂ ਸੀ। ਸੋ ਨੌਜਵਾਨ ਮਾਰਕੋਨੀ ਨੇ ਆਪਣੇ ਪਿਤਾ ਦੀ ਮਦਦ ਪ੍ਰਾਪਤ ਕਰਨ ਲਈ ਉਸ ਨੂੰ ਇਕ ਤਜਰਬਾ ਵੇਖਣ ਲਈ ਕਿਹਾ।

ਮਾਰਕੋਨੀ ਨੇ ਆਪਣੇ ਯੰਤਰ ਠੀਕ ਠਾਕ ਕਰਕੇ ਰੱਖ ਦਿੱਤੇ। ਜਦੋਂ ਉਸ ਨੇ ਇਕ ਬਟਣ ਦਬਾਇਆ ਤਾਂ ਘਰ ਦੇ ਕਿਸੇ ਦੂਜੇ ਕੋਨੇ ਵਿੱਚ ਘੰਟੀ ਵਜਦੀ ਸੁਣਾਈ ਦਿੱਤੀ। ਮਾਰਕੋਨੀ ਦੇ ਪਿਤਾ ਨੇ ਫੇਰ ਵੀ ਉਸ ਤੇ ਵਿਸ਼ਵਾਸ ਨਾ ਕੀਤਾ ਤੇ ਉਸ ਨੇ ਕਿਹਾ, "ਮੈਂ ਤੇਰਾ ਯੰਤਰ ਲੈ ਕੇ ਬਾਗ਼ ਵਿੱਚ ਬੈਠਾਂਗਾ। ਅਗਰ ਤੂੰ ਮੈਨੂੰ ਉਥੇ ਸੰਦੇਸ਼ ਭੇਜ ਸਕੇਂ ਤਾਂ ਸਮਝਾਂਗਾ ਕਿ ਜੋ ਤੂੰ ਕਹਿੰਦਾ ਹੈਂ, ਉਸ ਵਿੱਚ ਕੁਝ ਸਚਾਈ ਹੈ।"

ਮਾਰਕੋਨੀ ਨੇ ਫੇਰ ਆਪਣੇ ਯੰਤਰ ਬੜੇ ਧਿਆਨ ਨਾਲ ਠੀਕ ਠਾਕ ਕਰ ਕੇ ਰੱਖੇ। ਇਕ ਪਾਸੇ ਕਮਰੇ ਵਿੱਚ ਮਾਰਕੋਨੀ ਖੜਾ ਹੋ ਗਿਆ ਤੇ ਦੂਜੇ ਪਾਸੇ ਬਾਗ਼ ਵਿੱਚ ਉਸ ਦਾ ਪਿਤਾ। ਜਦੋਂ ਉਸ ਨੇ ਟਿਕ-ਟਿਕ-ਟਿਕ ਦਾ ਸਿਗਨਲ ਦਿੱਤਾ ਤਾਂ ਉਸ ਦਾ ਦਿਲ ਜ਼ੋਰ ਜ਼ੋਰ ਦੀ ਧੜਕ ਰਿਹਾ ਸੀ। ਪਰ ਬਾਗੀ ਵਿੱਚੋਂ ਉਸ ਨੇ ਆਪਣੇ ਪਿਤਾ ਦੇ ਮੂੰਹ ਤੇ ਮੁਸਕਰਾਹਟ ਵੇਖ ਕੇ ਇਹ ਅੰਦਾਜ਼ਾ ਲਗਾ ਲਿਆ ਕਿ ਸੰਦੇਸ਼ ਪਹੁੰਚ ਗਿਆ ਹੈ। ਦੂਜੇ ਹੀ ਦਿਨ ਨੌਜਵਾਨ ਮਾਰਕੋਨੀ ਨੂੰ ਆਪਣੇ ਪਿਤਾ ਤੋਂ ਪੰਜ ਹਜ਼ਾਰ ਲਿਰਾ ਦੀ ਰਕਮ ਅੱਗੋਂ ਤਜਰਬੇ ਕਰਨ ਲਈ ਮਿਲ ਗਈ।

## ਅਭਿਆਸ

I. **ਦੱਸੋ ਭਲਾ**:—

1. ਬੇਤਾਰ ਕਿਸ ਨਿਯਮ ਤੇ ਆਧਾਰਿਤ ਹੈ?
2. ਬੇਤਾਰ ਦੀ ਕਾਢ ਕਿਸ ਨੇ ਕੱਢੀ?
3. ਮਾਰਕੋਨੀ ਕੌਣ ਸੀ?
4. ਉਸ ਨੂੰ ਬੇਤਾਰ ਦੀ ਕਾਢ ਦਾ ਵਿਚਾਰ ਕਿਸ ਤਰ੍ਹਾਂ ਸੁਝਿਆ?

II. **ਵਾਕ ਬਣਾਓ**:—

ਬੇਤਾਰ, ਘਟਨਾ, ਚਮਤਕਾਰ, ਲਹਿਰਾਂ, ਵਾਯੂ ਮੰਡਲ, ਤਰੰਗਾਂ, ਈਥਰ, ਯਾਤਰਾ, ਤਜਰਬੇ, ਨਿਯਮ, ਸੰਦੇਸ਼, ਯੰਤਰ, ਸਿਗਨਲ।

# ਬੇਤਾਰ

## (2)

ਹੁਣ ਮਾਰਕੋਨੀ ਆਪਣੇ ਯੰਤਰਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਚੰਗਾ ਬਨਾਉਣ ਦੀ ਕੋਸ਼ਿਸ਼ ਵਿੱਚ ਲੱਗ ਪਿਆ। ਥੋੜੇ ਹੀ ਚਿਰ ਪਿੱਛੋਂ ਉਸ ਨੇ ਇਕ ਹੋਰ ਤਜਰਬਾ ਕੀਤਾ। ਉਸ ਨੇ ਆਪਣੇ ਭਰਾ ਅਲਫਾਂਸੋ ਨੂੰ ਇਕ ਮੀਲ ਦੂਰ ਖੜਾ ਕਰ ਕੇ ਟਿਕ-ਟਿਕ-ਟਿਕ ਦਾ ਸਿਗਨਲ ਦਿੱਤਾ। ਅਲਫਾਂਸੋ ਨੇ ਝੰਡੀ ਹਿਲਾ ਕੇ ਇਸ਼ਾਰਾ ਕੀਤਾ ਕਿ ਸੰਦੇਸ਼ ਪਹੁੰਚ ਗਿਆ ਹੈ।



ਗਗਲੀਮੋ ਮਾਰਕੋਨੀ

ਅਗਲੀ ਵਾਰੀ ਅਲਫਾਂਸੋ ਆਪਣਾ ਯੰਤਰ ਲੈ ਕੇ ਪਹਾੜੀ ਦੇ ਪਾਰ ਚਲਾ ਗਿਆ। ਜਦੋਂ ਮਾਰਕੋਨੀ ਨੇ ਦੂਜੇ ਪਾਸੇ ਟਿਕ-ਟਿਕ-ਟਿਕ ਕੀਤੀ ਤਾਂ ਅਲਫਾਂਸੋ ਨੇ ਆਪਣੀ ਬੰਦੂਕ ਛੱਡ ਕੇ ਖ਼ਬਰ ਦਿੱਤੀ ਕਿ ਸੰਦੇਸ਼ ਪਹਾੜੀ ਦੇ ਪਾਰ ਵੀ ਪਹੁੰਚ ਗਿਆ ਹੈ। ਇਹ ਇਕ ਨਵੀਂ ਖੋਜ ਸੀ ਤੇ ਸੰਦੇਸ਼ ਭੇਜਣ ਵਿੱਚ ਪਹਾੜ ਕੋਈ ਰੁਕਾਵਟ ਨਹੀਂ ਸਨ।

ਮਾਰਕੋਨੀ ਨੇ ਆਪਣੇ ਤਜਰਬੇ ਜਾਰੀ ਰੱਖੇ। ਫੇਰ ਜਦੋਂ ਉਸ ਨੂੰ ਪੂਰਾ ਵਿਸ਼ਵਾਸ ਹੋ ਗਿਆ ਕਿ ਬਿਨਾਂ ਤਾਰਾਂ ਦੇ ਸੰਦੇਸ਼ ਭੇਜਣਾ ਸੰਭਵ ਹੈ ਤਾਂ ਇਟਲੀ ਦੀ ਸਰਕਾਰ ਦੇ ਸਾਹਮਣੇ ਉਸ ਨੇ ਆਪਣਾ

ਆਵਿਸ਼ਕਾਰ ਰਖਿਆ। ਪਰ ਇਹ ਗੱਲ ਇੰਨੀ ਅਜੀਬ ਲੱਗਦੀ ਸੀ ਕਿ ਇਟਲੀ ਦੀ ਸਰਕਾਰ ਨੇ ਉਸ ਨੂੰ ਖ਼ਰੀਦਣ ਤੋਂ ਇਨਕਾਰ ਕਰ ਦਿੱਤਾ।

ਆਪਣੇ ਦੇਸ਼ ਦੀ ਸਰਕਾਰ ਤੋਂ ਨਿਰਾਸ਼ ਹੋ ਕੇ ਮਾਰਕੋਨੀ ਇੰਗਲੈਂਡ ਪਹੁੰਚਿਆ। ਉਥੇ ਉਸ ਦੀ ਪ੍ਰਸਿੱਧਤਾ ਪਹਿਲਾਂ ਹੀ ਪਹੁੰਚ ਚੁੱਕੀ ਸੀ। ਵਿਗਿਆਨਕ ਉਸ ਦੇ ਇਸ ਅਨੋਖੇ ਆਵਿਸ਼ਕਾਰ ਦੇ ਬਾਰੇ ਜਾਣਨਾ ਚਾਹੁੰਦੇ ਸਨ। ਛੇਤੀ ਹੀ ਬਹੁਤ ਸਾਰੇ ਵੱਡੇ ਵੱਡੇ ਲੋਕ ਉਸ ਦੀ ਮਦਦ ਲਈ ਤਿਆਰ ਹੋ ਗਏ।

ਮਾਰਕੋਨੀ ਨੇ ਆਪਣੇ ਤਜਰਬੇ ਜਾਰੀ ਰੱਖੇ ਤੇ ਆਪਣੇ ਯੰਤਰਾਂ ਨੂੰ ਬਹੁਤ ਚੰਗਾ ਬਨਾਉਣ ਵਿੱਚ ਲੱਗਾ ਰਿਹਾ। ਹਰ ਵਾਰੀ ਸੰਦੇਸ਼ ਪਹਿਲਾਂ ਨਾਲੋਂ ਜ਼ਿਆਦਾ ਦੂਰ ਪਹੁੰਚਦੇ ਗਏ। ਫੇਰ ਵੀ ਲੋਕ ਇਹ ਗੱਲ ਮੰਨਣ ਨੂੰ ਤਿਆਰ ਨਹੀਂ ਸਨ ਕਿ ਬਿਨਾਂ ਤਾਰਾਂ ਦੇ ਸੰਦੇਸ਼ ਭੇਜੇ ਜਾ ਸਕਦੇ ਹਨ। ਅਕਸਰ ਇਸ ਗੱਲ ਨੂੰ ਹੱਸ ਕੇ ਟਾਲ ਜਾਂਦੇ। ਪਰ ਜਲਦੀ ਹੀ ਮਾਰਕੋਨੀ ਨੇ ਇਕ ਐਸਾ ਚਮਤਕਾਰ ਕਰ ਵਿਖਾਇਆ, ਜਿਸ ਨੇ ਸਭ ਨੂੰ ਹੈਰਾਨ ਕਰ ਦਿੱਤਾ।

ਆਇਰਲੈਂਡ ਦੇ ਸਮੁੰਦਰੀ ਕਿਨਾਰੇ ਤੋਂ ਦੂਰ ਕਿਸ਼ਤੀਆਂ ਦੀ ਇਕ ਦੌੜ ਹੋਣੀ ਸੀ। ਮਾਰਕੋਨੀ ਨੇ ਇਕ ਜਹਾਜ਼ ਕਿਰਾਏ ਤੇ ਲਿਆ। ਜਿਉਂ ਜਿਉਂ ਦੌੜ ਹੋ ਰਹੀ ਸੀ, ਉਹ ਉਸ ਦੇ ਅਖੀਂ ਵੇਖੇ ਹਾਲ ਦੀਆਂ ਖ਼ਬਰਾਂ ਡਬਲਿਨ ਭੇਜ ਰਿਹਾ ਸੀ। ਅਖ਼ਬਾਰਾਂ ਵਾਲੇ ਟਾਈਪ ਕਰ ਕੇ ਖ਼ਬਰਾਂ ਦੀਵਾਰਾਂ ਤੇ ਲੱਗਾ ਰਹੇ ਸਨ। ਕਿਸ਼ਤੀਆਂ ਅਜੇ ਕਈ ਮੀਲ ਦੂਰ ਸਮੁੰਦਰ ਵਿੱਚ ਹੀ ਸਨ, ਪਰ ਦੌੜ ਦੇ ਨਤੀਜਿਆਂ ਦੀਆਂ ਖ਼ਬਰਾਂ ਲੋਕ ਪਹਿਲਾਂ ਹੀ ਡਬਲਿਨ ਵਿੱਚ ਪੜ੍ਹ ਚੁੱਕੇ ਸਨ।



ਦਸੰਬਰ 1901 ਵਿੱਚ ਇਕ ਦਿਨ ਸਵੇਰੇ ਮਾਰਕੋਨੀ ਆਪਣੇ ਦੋ ਸਾਥੀਆਂ ਨਾਲ ਨਿਊਫਾਊਂਡ ਲੈਂਡ ਦੇ ਸਮੁੰਦਰੀ ਕਿਨਾਰੇ ਤੇ ਇਕ ਖ਼ਾਲੀ ਫ਼ੌਜੀ ਬੈਰਿਕ ਵਿੱਚ ਬੈਠਾ ਸੀ। ਬਾਹਰ ਤੇਜ਼ ਤੂਫ਼ਾਨ ਚਲ ਰਿਹਾ ਸੀ, ਧੁੰਧ ਵੀ ਬਹੁਤ ਸੀ ਤੇ ਕੜਾਕੇ ਦੀ ਸਰਦੀ ਪੈ ਰਹੀ ਸੀ। ਏਰੀਅਲ ਬਨਾਉਣ ਲਈ ਉਨ੍ਹਾਂ ਨੇ ਇਕ ਪਤੰਗ ਉਡਾਈ ਹੋਈ ਸੀ, ਜਿਸ ਨਾਲ ਤਾਂਬੇ ਦੀ ਤਾਰ ਬੰਨ੍ਹੀ ਹੋਈ ਸੀ। ਦੋ ਹਜ਼ਾਰ ਮੀਲ ਦੂਰ ਇੰਗਲਿਸਤਾਨ ਦੇ ਸਮੁੰਦਰੀ ਕਿਨਾਰੇ ਤੇ ਨਿਯਤ ਸਮੇਂ ਤੇ ਟਿਕ-ਟਿਕ-ਟਿਕ ਦੇ ਸਿਗਨਲ ਗੋਲੇ ਛੱਡੇ ਜਾਣੇ ਸਨ। ਮਾਰਕੋਨੀ ਨੂੰ ਵਿਸ਼ਵਾਸ ਸੀ ਕਿ ਇਹ ਆਵਾਜ਼ ਸੁਣੀ ਜਾਣੀ ਚਾਹੀਦੀ ਹੈ। ਪਰ ਤੂਫ਼ਾਨੀ ਸਮੁੰਦਰ, ਧੁੰਧ ਤੇ ਤੇਜ਼ ਹਵਾ ਨੂੰ ਵੇਖ ਕੇ ਉਹ ਹੌਂਸਲਾ ਹਾਰ ਗਿਆ। ਉਹ ਆਪਣੇ ਕੰਨ ਯੰਤਰ ਨਾਲ ਲੱਗਾ ਕੇ ਬੈਠਾ ਧੜਕਦੇ ਦਿਲ ਨਾਲ ਘੜੀ ਵੱਲ ਵੇਖ ਰਿਹਾ ਸੀ। ਆਖ਼ਰ ਵਿੱਚ ਟਿਕ-ਟਿਕ-ਟਿਕ ਦੀ ਆਵਾਜ਼ ਸੁਣਾਈ ਦਿੱਤੀ। ਕਿੰਨਾ ਵੱਡਾ ਚਮਤਕਾਰ ਸੀ ਇਹ!

ਇਸ ਘਟਨਾ ਦੇ ਪੰਜ ਸਾਲ ਦੇ ਬਾਅਦ ਹੀ ਸੰਦੇਸ਼ ਸਮੁੰਦਰ ਦੇ ਪਾਰ ਨਿਯਮ ਨਾਲ ਜਾਣ ਲੱਗ ਪਏ। ਇਹ ਸੰਦੇਸ਼ ਆਧੁਨਿਕ ਰੇਡੀਓ ਵਰਗੇ ਨਹੀਂ ਸਨ, ਬਲਕਿ ਤਾਰ ਵਾਂਗ ਟਿਕ-ਟਿਕ ਕਰ ਕੇ ਭੇਜੇ ਜਾਂਦੇ ਸਨ। ਇਸ ਦੌਰਾਨ ਦੂਜੇ ਵਿਗਿਆਨਕ ਵੀ ਦਿਨ ਰਾਤ ਬੇਤਾਰ ਦੇ ਸੰਬੰਧ ਵਿੱਚ ਖੋਜਾਂ ਕਰਨ ਲੱਗ ਪਏ ਸਨ। ਛੇਤੀ ਹੀ ਲੋਕਾਂ ਨੇ ਅਖ਼ਬਾਰਾਂ ਵਿੱਚ ਪੜ੍ਹਿਆ ਕਿ ਸਿਰਫ਼ ਟਿਕ-ਟਿਕ ਹੀ ਨਹੀਂ, ਬਲਕਿ ਆਦਮੀ ਦੀ ਆਵਾਜ਼ ਵੀ ਰੇਡੀਓ ਰਾਹੀਂ ਪਹੁੰਚ ਸਕਦੀ ਹੈ।

1914 ਤੋਂ ਲੈ ਕੇ 1918 ਤਕ, ਪਹਿਲੀ ਜੰਗ ਦੇ ਦਿਨਾਂ ਵਿੱਚ ਬੇਤਾਰ ਨੇ ਬੜੀ ਤੇਜ਼ੀ ਨਾਲ ਤਰੱਕੀ ਕੀਤੀ। ਥੋੜ੍ਹੇ ਹੀ ਸਾਲਾਂ ਦੇ ਬਾਅਦ ਰੇਡੀਓ ਯੰਤਰ ਲੋਕਾਂ ਦੇ ਘਰਾਂ ਵਿੱਚ ਦਿਖਾਈ ਦੇਣ ਲੱਗੇ ਤੇ ਛੇਤੀ ਹੀ ਰੇਡੀਓ ਲੋਕਾਂ ਦੀ ਆਮ ਜ਼ਿੰਦਗੀ ਦਾ ਇਕ ਹਿੱਸਾ ਬਣ ਗਿਆ।

ਮਾਰਕੋਨੀ 1937 ਵਿੱਚ ਮਰ ਗਿਆ। ਪਰ ਉਸ ਦਾ ਨਾਂ ਅਮਰ ਰਹੇਗਾ। ਮਾਰਕੋਨੀ ਦੇ ਆਵਿਸ਼ਕਾਰ ਦੇ ਕਾਰਨ ਹੀ ਦੂਰ ਦੁਰਾਡੇ ਦੇ ਪਿੰਡਾਂ ਤੇ ਬੀਆਬਾਨ ਜੰਗਲਾਂ ਵਿੱਚ ਬੈਠੇ ਆਦਮੀ ਦੁਨੀਆਂ ਦੇ ਹਰ ਹਿੱਸੇ ਤੋਂ ਪਲ ਪਲ ਦੀ ਖ਼ਬਰ ਲੈ ਸਕਦੇ ਹਨ। ਅਸੀਂ ਪ੍ਰਸਿੱਧ ਗਾਇਕਾਂ ਦੇ ਸੰਗੀਤ ਦਾ ਅਨੰਦ ਘਰ ਬੈਠੇ ਹੀ ਲੈ ਸਕਦੇ ਹਾਂ। ਸਮੁੰਦਰ ਵਿੱਚ ਸਫ਼ਰ ਕਰਦੇ ਸਮੇਂ ਯਾਤਰੀਆਂ ਨੂੰ ਆਪਣੇ ਰਿਸ਼ਤੇਦਾਰਾਂ ਤੇ ਮਿੱਤਰਾਂ ਦੀਆਂ ਖ਼ਬਰਾਂ ਹਜ਼ਾਰਾਂ ਮੀਲ ਦੇ ਫ਼ਾਸਲੇ ਤੋਂ ਮਿਲਦੀਆਂ ਰਹਿੰਦੀਆਂ ਹਨ। ਹਵਾ ਵਿੱਚ ਉੱਡਦੇ ਹੋਏ ਜਹਾਜ਼ ਚਾਲਕ ਧਰਤੀ ਤੇ ਆਪਣੇ ਵਿਭਾਗ ਨੂੰ ਪਲ ਪਲ ਦੀ ਖ਼ਬਰ ਭੇਜਦੇ ਹਨ।

ਰੇਡੀਓ ਦੇ ਆਵਿਸ਼ਕਾਰ ਤੋਂ ਪਹਿਲਾਂ ਸਮੁੰਦਰ ਵਿੱਚ ਕਿਸੇ ਜਹਾਜ਼ ਵਿੱਚ ਕੁਝ ਨੁਕਸਾਨ ਹੁੰਦਾ ਤਾਂ ਯਾਤਰੀਆਂ ਦਾ ਬਚ ਕੇ ਨਿਕਲਣਾ ਕਿਸਮਤ ਦੀ ਗੱਲ ਹੁੰਦੀ ਸੀ। ਅਚਾਨਕ ਕੋਈ ਜਹਾਜ਼ ਉਧਰ ਆ ਨਿਕਲਦਾ ਤਾਂ ਡੁਬਦੇ ਹੋਏ ਯਾਤਰੀਆਂ ਨੂੰ ਬਚਾ ਲੈਂਦਾ। ਪਰ ਅੱਜ ਕੱਲ੍ਹ ਉਸੇ ਵੇਲੇ ਸਭ ਜਗ੍ਹਾ ਖ਼ਬਰ ਭੇਜ ਦਿੱਤੀ ਜਾਂਦੀ ਹੈ ਤੇ ਜਿੰਨੇ ਜਹਾਜ਼ ਆਸ ਪਾਸ ਯਾਤਰਾ ਕਰ ਰਹੇ ਹੁੰਦੇ ਹਨ, ਸਭ ਡੁੱਬਣ ਵਾਲੇ ਜਹਾਜ਼ ਦੀ ਮਦਦ ਲਈ ਪਹੁੰਚ ਜਾਂਦੇ ਹਨ।

## ਅਭਿਆਸ

I. ਦੱਸੋ ਭਲਾ :—

1. ਸਮੁੰਦਰ ਪਾਰ ਸਭ ਤੋਂ ਪਹਿਲਾਂ ਸੰਦੇਸ਼ ਕਦੋਂ ਭੇਜਿਆ ਗਿਆ?
2. ਰੇਡੀਓ ਨੇ ਸਾਡੇ ਜੀਵਨ ਤੇ ਕੀ ਪਰਭਾਵ ਪਾਇਆ?

3. ਮਾਰਕੋਨੀ ਨੇ ਸਾਡੀ ਕੀ ਮਦਦ ਕੀਤੀ?

II. ਵਾਕ ਬਣਾਓ:—

ਝੰਡੀ, ਸੰਦੇਸ਼, ਆਵਿਸ਼ਕਾਰ, ਪ੍ਰਸਿੱਧ, ਵਿਗਿਆਨਕ, ਤਰੱਕੀ।

III. ਖ਼ਾਲੀ ਥਾਂਵਾਂ ਭਰੋ:—

1. ਮਾਰਕੋਨੀ ਨੂੰ ਇਹ ਵਿਸ਼ਵਾਸ ਸੀ ਕਿ ਬਿਨਾਂ .............. ਦੇ ਸੰਦੇਸ਼ ਭੇਜਣਾ ਸੰਭਵ ਹੈ।
2. ਆਪਣੇ ਦੇਸ਼ ਦੀ ਸਰਕਾਰ ਤੋਂ ਨਿਰਾਸ਼ ਹੋ ਕੇ ਮਾਰਕੋਨੀ .............. ਪਹੁੰਚਿਆ।
3. .............. ਉਸ ਦੇ ਇਸ ਅਨੋਖੇ ਆਵਿਸ਼ਕਾਰ ਦੇ ਬਾਰੇ ਜਾਣਨਾ ਚਾਹੁੰਦੇ ਸਨ।
4. ਬਹੁਤ ਸਾਰੇ ਵੱਡੇ ਵੱਡੇ ਲੋਕ ਉਸ ਦੀ .............. ਲਈ ਤਿਆਰ ਹੋ ਗਏ।
5. ਆਇਰਲੈਂਡ ਦੇ ਸਮੁੰਦਰੀ ਕਿਨਾਰੇ ਤੋਂ ਦੂਰ .............. ਦੀ ਇਕ ਦੌੜ ਹੋਣੀ ਸੀ।
6. ਜਿਉਂ ਜਿਉਂ ਦੌੜ ਹੋ ਰਹੀ ਸੀ ਮਾਰਕੋਨੀ ਅਖੀਂ ਵੇਖਿਆ .............. ਡਬਲਿਨ ਭੇਜ ਰਿਹਾ ਸੀ।
7. ਪਹਿਲੀ ਜੰਗ ਦੇ ਦਿਨਾਂ ਵਿੱਚ .............. ਨੇ ਬੜੀ ਤੇਜ਼ੀ ਨਾਲ ਤਰੱਕੀ ਕੀਤੀ।
8. ਛੇਤੀ ਹੀ .............. ਆਮ ਲੋਕਾਂ ਦੀ ਜ਼ਿੰਦਗੀ ਦਾ ਹਿੱਸਾ ਬਣ ਗਿਆ।

# ਫੁੱਲ ਨਿਰਾਲੇ



ਆਇਆ ਲੈ ਕੇ ਫੁੱਲ ਨਿਰਾਲੇ ਫੁੱਲਾਂ ਦਾ ਵਣਜਾਰਾ।
ਇਕ ਇਕ ਪੈਸੇ ਮਾਲ-ਸਵੱਲਾ ਲਓ ਟੋਕਰਾ ਸਾਰਾ।
ਔਹ ਫੁਲ ਗੁਲਾਬ ਦੇ ਵੇਖੋ ਚਿਟੇ ਲਾਲ ਗੁਲਾਬੀ।
ਮਹਿਕਾਂ ਲੱਦੇ ਦੇਣ ਸੁਨੇਹੜੇ ਸਾਨੂੰ ਲਓ ਸ਼ਤਾਬੀ।
ਔਹ ਵੇਖੋ ਕਲੀਆਂ ਦੀ ਮਾਲਾ ਕਿੰਨੀ ਪਿਆਰੀ ਪਿਆਰੀ।
ਹੀਰੇ ਮੋਤੀ ਚਮਕ ਰਹੇ ਨੇ ਲੈ ਕੇ ਕਰੋ ਤਿਆਰੀ।
ਫੁੱਲਾਂ ਵਿੱਚੋਂ ਮਹਿਕਾਂ ਆਵਣ ਜਿਉਂ ਕਸਤੂਰੀ ਮਹਿਕੇ।
ਜਿਹੜਾ ਬਾਲਕ ਫੁੱਲ ਖਰੀਦੇ ਉਹ ਫੁੱਲ ਵਾਂਗਰ ਟਹਿਕੇ।

—ਅਮਰ ਕੋਮਲ

# ਚੌਧਰੀ ਪਰਸੂਰਾਮ

ਕਿਸੇ ਪਿੰਡ ਵਿੱਚ ਇਕ ਮੰਗਤਾ ਰਹਿੰਦਾ ਸੀ। ਉਹ ਲੋਕਾਂ ਦੇ ਘਰਾਂ ਤੋਂ ਰੋਟੀ ਮੰਗ ਕੇ ਖਾ ਲੈਂਦਾ ਤੇ ਰਾਤ ਨੂੰ ਆਪਣੀ ਝੌਂਪੜੀ ਵਿੱਚ ਸੌਂ ਜਾਂਦਾ। ਇਕ ਦਿਨ ਜ਼ਿਮੀਂਦਾਰ ਨੇ ਉਸ ਨੂੰ ਆਟੇ ਦਾ ਭਰਿਆ ਹੋਇਆ ਇਕ ਮਟਕਾ ਦਿੱਤਾ। ਮੰਗਤਾ ਬੜਾ ਖੁਸ਼ ਹੋਇਆ। ਉਸ ਨੇ ਘਰ ਜਾ ਕੇ ਮਟਕੇ ਨੂੰ ਕਿੱਲੀ ਨਾਲ ਲਟਕਾ ਦਿੱਤਾ ਤੇ ਆਪ ਲੇਟ ਕੇ ਕੁਝ ਸੋਚਣ ਲੱਗ ਪਿਆ।



ਮੰਨ ਲਓ ਕਿ ਪਿੰਡ ਵਿੱਚ ਕਾਲ ਪੈ ਜਾਏ। ਜਿਸ ਤਰ੍ਹਾਂ ਪਹਿਲਾਂ ਵੀ ਕਈ ਵਾਰੀ ਹੋਇਆ ਹੈ, ਤਾਂ ਮੈਨੂੰ ਇਸ ਆਟੇ ਦੇ ਵੀਹ ਰੁਪਏ ਮਿਲ ਜਾਣਗੇ। ਇਸ ਤੋਂ ਘੱਟ ਕੀ ਮਿਲੇਗਾ ਇਸ ਆਟੇ ਦਾ!

ਇੰਨੇ ਰੁਪਿਆਂ ਨੂੰ ਮੈਂ ਕੀ ਕਰਾਂਗਾ? ਮੇਰਾ ਖ਼ਿਆਲ ਹੈ ਮੈਨੂੰ ਇਕ ਬਕਰੀ ਲੈ ਲੈਣੀ ਚਾਹੀਦੀ ਹੈ। ਬੱਕਰੀ ਬੱਚੇ ਦੇਵੇਗੀ। ਸਾਲ ਵਿੱਚ ਦੋ ਵਾਰੀ ਉਹ ਦੋ ਦੋ ਮੇਮਣੇ ਦੇਵੇਗੀ। ਮੇਮਣੇ ਵੱਡੇ ਹੋ ਜਾਣਗੇ ਤਾਂ ਉਨ੍ਹਾਂ ਨੂੰ ਵੇਚ ਕੇ ਮੈਂ ਗਾਂ ਲੈ ਆਵਾਂਗਾ। ਫੇਰ ਗਾਂ ਵੱਛੀ ਦੇਵੇਗੀ। ਉਹ ਵੱਡੀ ਹੋ ਕੇ ਗਾਂ ਬਣ ਜਾਏਗੀ। ਇਸ ਤਰ੍ਹਾਂ ਦੋ ਗਾਂਵਾਂ ਵੱਛੀਆਂ ਤੇ ਵੱਛੇ ਦੇਣਗੀਆਂ। ਹੇ ਰਾਮ! ਮੇਰੇ ਕੋਲ ਕਿੰਨੇ ਸਾਰੇ ਬੈਲ ਤੇ ਗਾਂਵਾਂ ਹੋ ਜਾਣਗੀਆਂ। ਉਨ੍ਹਾਂ ਸਾਰਿਆਂ ਨੂੰ ਵੇਚ ਕੇ ਮੇਰੇ ਕੋਲ ਰੁਪਿਆਂ ਦੇ ਢੇਰ ਲੱਗ ਜਾਣਗੇ।

ਉਨ੍ਹਾਂ ਰੁਪਿਆਂ ਨਾਲ ਮੈਂ ਘੋੜੀਆਂ ਖਰੀਦਾਂਗਾ ਤੇ ਫੇਰ ਉਨ੍ਹਾਂ ਦੇ ਬੱਚਿਆਂ ਨੂੰ ਪਾਲਾਂਗਾ। ਵੱਡੇ ਹੋ

ਕੇ ਉਹ ਅਸੀਲ ਘੋੜੇ ਬਣਨਗੇ। ਰਾਜੇ ਦੇ ਆਦਮੀ ਮੇਰੇ ਘੋੜਿਆਂ ਦੇ ਬਾਰੇ ਸੁਣ ਕੇ ਮੇਰੇ ਕੋਲ ਆਉਣਗੇ। ਇਕ ਇਕ ਘੋੜਾ ਕਈ ਕਈ ਸੌ ਰੁਪਏ ਦਾ ਵਿਕੇਗਾ। ਆਹਾ! ਫੇਰ ਤਾਂ ਮੈਂ ਢੇਰ ਸਾਰੇ ਰੁਪਿਆਂ ਦਾ ਮਾਲਕ ਹੋ ਜਾਵਾਂਗਾ। ਲੋਕ ਮੈਨੂੰ ਪਰਸੂ ਦੀ ਬਜਾਏ ਚੌਧਰੀ ਪਰਸੂਰਾਮ ਕਿਹਾ ਕਰਨਗੇ।

ਮੈਂ ਇਕ ਵੱਡਾ ਮਕਾਨ ਬਣਵਾਵਾਂਗਾ, ਜਿਸ ਦੇ ਨਾਲ ਇਕ ਬਾਗ਼ ਵੀ ਹੋਵੇਗਾ ਤੇ ਉਸ ਵਿੱਚ ਫੁਹਾਰੇ ਚਲ ਰਹੇ ਹੋਣਗੇ। ਲੋਕ ਕਹਿਣਗੇ, ਚੌਧਰੀ ਪਰਸੂਰਾਮ ਕਿੰਨਾ ਵੱਡਾ ਆਦਮੀ ਹੈ। ਪਿੰਡ ਦਾ ਜ਼ਿਮੀਂਦਾਰ ਵੀ ਮੈਨੂੰ ਸਲਾਮ ਕਰਿਆ ਕਰੇਗਾ।

ਮੇਰਾ ਨਾਂ ਚਾਰੇ ਪਾਸੇ ਮਸ਼ਹੂਰ ਹੋ ਜਾਏਗਾ ਤੇ ਕਈ ਵੱਡੇ ਵੱਡੇ ਲੋਕ ਆਪਣੀ ਲੜਕੀ ਦਾ ਰਿਸ਼ਤਾ ਮੇਰੇ ਨਾਲ ਕਰਨਾ ਚਾਹੁਣਗੇ। ਆਖ਼ਰ ਮੈਂ ਕਿਸੇ ਬਹੁਤ ਵੱਡੇ ਘਰ ਦੀ ਲੜਕੀ ਦਾ ਰਿਸ਼ਤਾ ਮਨਜ਼ੂਰ ਕਰਾਂਗਾ। ਆਹਾ! ਫੇਰ ਮੇਰਾ ਵਿਆਹ ਹੋਵੇਗਾ। ਵਾਜੇ ਵਜਣਗੇ। ਮੈਂ ਲਾੜਾ ਬਣ ਕੇ ਘੋੜੀ ਤੇ ਚੜ੍ਹਾਂਗਾ। ਇਕ ਸੋਨੇ ਦਾ ਛੱਤਰ ਮੇਰੇ ਸਿਰ ਤੇ ਝੂਲ ਰਿਹਾ ਹੋਵੇਗਾ ਤੇ ਮੈਂ ਵਹੁਟੀ ਲੈ ਕੇ ਘਰ ਆਵਾਂਗਾ। ਉਸ ਦਿਨ ਮੇਰੇ ਘਰ ਕਿੰਨੀ ਚਹਿਲ ਪਹਿਲ ਹੋਵੇਗੀ।

ਕੁਝ ਚਿਰ ਦੇ ਬਾਅਦ ਮੇਰੇ ਘਰ ਇਕ ਲੜਕਾ ਹੋਵੇਗਾ। ਮੈਂ ਉਸ ਦਾ ਨਾਂ ਚੰਦਰਮੁਖ ਰਖਾਂਗਾ। ਇਕ ਦਿਨ ਮੈਂ ਮਹਾਰਾਜੇ ਦੀ ਤਰ੍ਹਾਂ ਪਲੰਘ ਤੇ ਲੇਟਿਆ ਹੋਵਾਂਗਾ। ਮੇਰੀ ਪਤਨੀ ਮੇਰੇ ਪੈਰ ਦਬਾ ਰਹੀ ਹੋਵੇਗੀ ਤੇ ਕੋਲ ਹੀ ਚੰਦਰਮੁਖ ਪੰਘੂੜੇ ਵਿੱਚ ਪਿਆ ਸੌਂ ਰਿਹਾ ਹੋਵੇਗਾ।

ਵਾਹ! ਮੇਰਾ ਘਰ ਸਚਮੁਚ ਸਵਰਗ ਜਿਹਾ ਹੋਵੇਗਾ। ਮੈਂ ਕਿੰਨਾ ਭਾਗਾਂ ਵਾਲਾ ਹਾਂ।

ਮੰਨ ਲਓ ਮੇਰੀ ਪਤਨੀ ਕਹੇ ਕਿ ਮੈਨੂੰ ਆਪਣੇ ਮਾਤਾ ਪਿਤਾ ਦੇ ਘਰ ਜਾਣ ਦੀ ਆਗਿਆ ਦਿਓ। ਮੈਨੂੰ ਉਨ੍ਹਾਂ ਨੂੰ ਮਿਲਿਆਂ ਬੜੇ ਦਿਨ ਹੋ ਗਏ ਹਨ ਤਾਂ ਮੈਂ ਨਹੀਂ ਮੰਨਾਂਗਾ। ਮੈਂ ਇਸ ਸਵਰਗ ਵਰਗੇ ਜੀਵਨ ਨੂੰ ਛੱਡਣਾ ਨਹੀਂ ਚਾਹਵਾਂਗਾ। ਪਰ ਪਤਨੀ ਜ਼ਿੱਦ ਕਰੇਗੀ ਤੇ ਕਹੇਗੀ, "ਨਹੀਂ, ਮੈਂ ਤਾਂ ਜ਼ਰੂਰ ਜਾਵਾਂਗੀ।" ਮੈਨੂੰ ਗੁੱਸਾ ਆ ਜਾਏਗਾ ਤੇ ਮੈਂ ਜ਼ੋਰ ਦੀ ਉਸ ਨੂੰ ਲੱਤ ਮਾਰਾਂਗਾ।

ਇਹ ਕਹਿੰਦੇ ਹੋਏ ਮੰਗਤੇ ਨੇ ਇੰਨੇ ਜ਼ੋਰ ਨਾਲ ਲੱਤ ਚਲਾਈ ਕਿ ਕਿੱਲੀ ਤੇ ਟੰਗੇ ਹੋਏ ਮਟਕੇ ਨੂੰ ਜਾ ਲੱਗੀ ਤੇ ਉਹ ਟੁੱਟ ਗਿਆ। ਸਾਰਾ ਆਟਾ ਡੁਲ੍ਹ ਕੇ ਮਿੱਟੀ ਵਿੱਚ ਮਿਲ ਗਿਆ ਤੇ ਨਾਲ ਹੀ ਉਸ ਦੇ ਸੁਫ਼ਨਿਆਂ ਦਾ ਸੰਸਾਰ ਵੀ।

## ਅਭਿਆਸ

I. ਦੱਸੋ ਭਲਾ :—

1. ਜ਼ਿਮੀਂਦਾਰ ਨੇ ਮੰਗਤੇ ਨੂੰ ਕੀ ਦਿੱਤਾ?
2. ਘਰ ਆ ਕੇ ਉਹ ਕੀ ਸੋਚਣ ਲੱਗਾ?
3. ਮੰਗਤੇ ਨੇ ਆਪਣੀ ਸ਼ਾਦੀ ਦੇ ਬਾਰੇ ਕੀ ਸੋਚਿਆ?
4. ਚੰਦਰਮੁਖ ਕੌਣ ਸੀ?
5. ਉਸ ਦੇ ਸੁਫ਼ਨਿਆਂ ਦਾ ਸੰਸਾਰ ਕਿਸ ਤਰ੍ਹਾਂ ਮਿੱਟੀ ਵਿੱਚ ਮਿਲ ਗਿਆ?

II. ਵਾਕ ਬਣਾਓ :—

ਮੰਗਤਾ, ਕਾਲ, ਮੇਮਣਾ, ਅਸੀਲ, ਘੋੜੇ, ਫ਼ੁਹਾਰੇ, ਸਲਾਮ, ਮਨਜ਼ੂਰ, ਛੱਤਰ, ਚਹਿਲ ਪਹਿਲ, ਕਿੱਲੀ।

III. ਇਸ ਕਹਾਣੀ ਨੂੰ ਛੋਟਾ ਕਰ ਕੇ ਲਿਖੋ।

# ਇੱਛਾ

(ਬਜ਼ਾਰ ਦਾ ਨਜ਼ਾਰਾ—ਤਿੰਨ ਮੁੰਡੇ ਦਾਖ਼ਲ ਹੁੰਦੇ ਹਨ—ਮੋਹਨ, ਰਾਜ ਤੇ ਇਕਬਾਲ।)

ਇਕਬਾਲ — ਕਿੰਨੀ ਦੂਰ ਹੋਰ ਜਾਣਾ ਏ? ਮੈਂ ਤੇ ਥੱਕ ਕੇ ਚੂਰ ਹੋ ਗਿਆ ਹਾਂ।

ਰਾਜ — ਚੱਲ ਯਾਰ, ਚਿੜੀਆ ਘਰ ਹੁਣ ਨੇੜੇ ਈ ਏ।

ਇਕਬਾਲ — ਮੇਰੀਆਂ ਲੱਤਾਂ ਪੀੜ ਕਰ ਰਹੀਆਂ ਨੇ। ਇਕ ਕਦਮ ਵੀ ਮੇਰੇ ਤੋਂ ਟੁਰਿਆ ਨਹੀਂ ਜਾਂਦਾ। ਥੋੜੀ ਦੇਰ ਆਰਾਮ ਕਰ ਲੈਣ ਦਿਓ।

(ਬੈਠਦਾ ਏ।)

ਮੋਹਨ — ਉਠ ਯਾਰ, ਤੂੰ ਅੱਗੇ ਵੀ ਬੈਠ ਚੁੱਕਾ ਹੈਂ। ਇਸ ਤਰਾਂ ਤਾਂ ਅਸੀਂ ਕਦੇ ਵੀ ਨਹੀਂ ਪਹੁੰਚਾਂਗੇ।

ਇਕਬਾਲ — ਤੁਸੀਂ ਦੋਵੇਂ ਟੁਰੋ, ਮੈਂ ਆ ਜਾਵਾਂਗਾ।

ਰਾਜ — ਅਸੀਂ ਜਾਈਏ ਕਿਸ ਤਰ੍ਹਾਂ। ਤੇਰੀ ਮੰਮੀ ਨੇ ਕਿਹਾ ਸੀ ਕਿ ਇਕਬਾਲ ਦਾ ਖ਼ਿਆਲ ਰੱਖਣਾ। ਉਠ ਹਿੰਮਤ ਕਰ, ਪੰਜ ਮਿੰਟ ਦਾ ਰਸਤਾ ਬਾਕੀ ਹੈ।

ਇਕਬਾਲ — ਤੁਹਾਡੇ ਪੰਜ ਮਿੰਟ ਬੜੇ ਲੰਮੇ ਹੁੰਦੇ ਨੇ। ਮੈਨੂੰ ਪਤਾ ਏ। ਨਾਲੇ ਮੈਨੂੰ ਭੁੱਖ ਵੀ ਲੱਗੀ ਹੋਈ ਏ। ਚਲੋ ਖਾਣਾ ਵੀ ਖਾ ਲੈਂਦੇ ਹਾਂ।

ਮੋਹਨ — ਅਜੇ ਦਸ ਵਜੇ ਨੇ। ਹੁਣ ਖਾਣਾ ਖਾ ਲਿਆ ਤਾਂ ਦੁਪਹਿਰ ਨੂੰ ਫੇਰ ਭੁੱਖ ਲੱਗ ਜਾਏਗੀ। ਚਿੜੀਆ ਘਰ ਵਿੱਚ ਕੀ ਖਾਵਾਂਗੇ।

ਇਕਬਾਲ — ਅੱਛਾ, ਇਕ ਚਾਕਲੇਟ ਹੀ ਦੇ ਦਿਓ।

(ਥੈਲੇ ਵਿੱਚੋਂ ਚਾਕਲੇਟ ਕੱਢ ਕੇ),

ਰਾਜ — ਔਹ ਲੈ ਚਾਕਲੇਟ। ਆਪਣੇ ਹਿੱਸੇ ਦੀ ਚਾਕਲੇਟ ਖਾ ਕੇ ਫੇਰ ਸਾਡੇ ਕੋਲੋਂ ਨਾ ਮੰਗੀਂ।

ਮੋਹਨ — ਉੱਠ ਇਕਬਾਲ, ਚਾਕਲੇਟ ਲੈ ਲਈ ਆ ਤਾਂ ਹੁਣ ਅਗੇ ਚਲੀਏ।

ਇਕਬਾਲ — ਮੈਂ ਚਲਦੇ ਚਲਦੇ ਚਾਕਲੇਟ ਨਹੀਂ ਖਾ ਸਕਦਾ। ਜ਼ਰਾ ਬੈਠ ਕੇ ਖਾ ਲੈਣ ਦਿਓ।

ਰਾਜ — ਚਲੋ, ਅਸੀਂ ਵੀ ਥੋੜੀ ਦੇਰ ਬੈਠ ਲੈਂਦੇ ਹਾਂ। ਹੁਣ ਤੇ ਖੁਸ਼ ਏਂ ਨਾ।

ਇਕਬਾਲ — ਕਿੰਨਾ ਚੰਗਾ ਹੁੰਦਾ ਕਿ ਇਹ ਚਾਕਲੇਟ ਜਾਦੂ ਦਾ ਹੁੰਦਾ। ਜਦੋਂ ਮੈਂ ਚੱਕ ਮਾਰ ਕੇ ਇਕ ਟੁਕੜਾ ਤੋੜਦਾ, ਤੇ ਬਾਕੀ ਫੇਰ ਸਾਬਤ ਹੋ ਜਾਂਦਾ।

ਮੋਹਨ — ਤੂੰ ਹਰ ਵੇਲੇ ਬੇਮਤਲਬ ਦੀਆਂ ਖ਼ਾਹਿਸ਼ਾਂ ਹੀ ਕਰਦਾ ਰਹਿੰਦਾ ਏਂ। ਕਦੇ ਇਹੋ ਜਿਹੀਆਂ ਖ਼ਾਹਿਸ਼ਾਂ ਵੀ ਪੂਰੀਆਂ ਹੁੰਦੀਆਂ ਨੇ।

ਇਕਬਾਲ — ਕਿਉਂ ਨਹੀਂ। ਕਈ ਖ਼ਾਹਿਸ਼ਾਂ ਪੂਰੀਆਂ ਹੋ ਜਾਂਦੀਆਂ ਨੇ।

ਮੋਹਨ — ਪਰ ਇਹੋ ਜਿਹੀਆਂ ਖ਼ਾਹਿਸ਼ਾਂ ਤਾਂ ਪੂਰੀਆਂ ਨਹੀਂ ਹੋ ਸਕਦੀਆਂ।

ਇਕਬਾਲ — ਹੋ ਕਿਉਂ ਨਹੀਂ ਸਕਦੀਆਂ। ਖ਼ਾਹਿਸ਼ ਠੀਕ ਤਰੀਕੇ ਨਾਲ ਕਰੋ ਤਾਂ ਪੂਰੀ ਹੋਣੀ ਚਾਹੀਦੀ ਹੈ।

**(ਇਕ ਲੜਕਾ ਦਾਖ਼ਲ ਹੁੰਦਾ ਹੈ। ਉਹ ਤਿੰਨ੍ਹਾਂ ਵੱਲ ਘੂਰ ਘੂਰ ਕੇ ਵੇਖਦਾ ਹੈ। ਫੇਰ ਉਨ੍ਹਾਂ ਨੂੰ ਸੰਬੋਧਨ ਕਰਦੇ ਹੋਏ—)**

ਲੜਕਾ — ਤੁਸੀਂ ਇਥੇ ਕੀ ਕਰ ਰਹੇ ਹੋ?

ਰਾਜ — ਤੈਨੂੰ ਇਸ ਨਾਲ ਕੀ ਮਤਲਬ। ਜਾ ਆਪਣਾ ਕੰਮ ਕਰ।

ਲੜਕਾ — ਇਹ ਮੇਰਾ ਕੰਮ ਹੀ ਹੈ, ਇਸ ਪਟੜੀ ਨੂੰ ਸਾਫ਼ ਰਖਣਾ। ਤੁਸੀਂ ਇਸ ਨੂੰ ਗੰਦਾ ਕਰ ਰਹੇ ਹੋ। ਇਹ ਕਾਗ਼ਜ਼ ਦੇ ਟੁਕੜੇ ਚੁੱਕੋ ਤੇ ਟੁਰਦੇ ਹੋਵੋ।

ਇਕਬਾਲ — ਇਹ ਪਟੜੀ ਤੇਰੇ ਪਿਉ ਦੀ ਏ। ਇਹ ਸਰਕਾਰ ਦੀ ਜਗ੍ਹਾ ਹੈ। ਜੋ ਸਾਡਾ ਜੀਅ ਕਰੇਗਾ, ਕਰਾਂਗੇ।

ਲੜਕਾ — ਤਾਂ ਸੁਣੋ, ਮੈਂ ਇਸ ਉੱਪ੍ਰ ਵਾਲੀ ਦੁਕਾਨ ਤੇ ਕੰਮ ਕਰਦਾ ਹਾਂ। ਸੇਠ ਜੀ ਦਾ ਖ਼ਾਸ ਹੁਕਮ ਹੈ ਕਿ ਪਟੜੀ ਸਾਫ਼ ਰਹੇ ਤੇ ਤੁਸੀਂ ਚਾਕਲੇਟ ਖਾ ਖਾ ਕੇ ਕਾਗਜ਼ ਇਥੇ ਸੁੱਟੀ ਜਾ ਰਹੇ ਹੋ।

**(ਇਕਬਾਲ ਉਠਦਾ ਹੈ ਤੇ ਜਾਣ ਬੁਝ ਕੇ ਚਾਕਲੇਟ ਦਾ ਕਾਗਜ਼ ਪਟੜੀ ਦੇ ਐਨ ਦਰਮਿਆਨ ਸੁੱਟ ਦੇਂਦਾ ਹੈ।)**

ਲੜਕਾ — ਐਹ ਕਾਗਜ਼ ਚੁੱਕ ਲੈ ਨਹੀਂ ਤੇ ਯਾਦ ਰੱਖ, ਮੇਰੇ ਵਰਗਾ ਭੈੜਾ ਕੋਈ ਨਹੀਂ ਹੋਵੇਗਾ।



ਇਕਬਾਲ — ਤੂੰ ਕੀ ਕਰ ਲਏਂਗਾ। ਆ ਜ਼ਰਾ ਵੇਖੀਏ।

(ਲੜਕਾ ਅੱਗੇ ਵੱਧ ਕੇ ਮਾਰਨ ਨੂੰ ਪੈਂਦਾ ਹੈ। ਮੋਹਨ ਉਸ ਨੂੰ ਫੜ ਲੈਂਦਾ ਹੈ ਤੇ ਰਾਜ ਇਕਬਾਲ ਨੂੰ ਪਰੇ ਹਟਾਂਦਾ ਹੈ।)

ਰਾਜ — ਜਾਣ ਦੇ ਇਕਬਾਲ, ਚੱਲ ਚਲੀਏ।

ਇਕਬਾਲ — ਅਜੇ ਤੇ ਮੇਰਾ ਚਾਕਲੇਟ ਹੀ ਖ਼ਤਮ ਨਹੀਂ ਹੋਇਆ।

(ਫੇਰ ਬੈਠ ਜਾਂਦਾ ਹੈ।)

ਲੜਕਾ — ਅੱਛਾ, ਮੈਂ ਸੇਠ ਜੀ ਨੂੰ ਬੁਲਾਂਦਾ ਹਾਂ।

ਰਾਜ — ਛੇਤੀ ਕਰ ਇਕਬਾਲ। ਚਾਕਲੇਟ ਖ਼ਤਮ ਕਰ। ਉਸ ਦੇ ਆਉਣ ਤੋਂ ਪਹਿਲਾਂ ਹੀ ਇਥੋਂ ਚਲੀਏ। ਸਾਨੂੰ ਝਗੜਾ ਕਰਨ ਦੀ ਕੀ ਲੋੜ ਹੈ।

ਇਕਬਾਲ — ਅੱਛਾ, ਹੁਣੇ ਚਲਦੇ ਹਾਂ।

(ਇਕ ਲੋਹੇ ਦੀ ਖੁਰੀ ਸੜਕ ਤੋਂ ਚੁਕ ਕੇ)

ਉਏ! ਇਹ ਕੀ ਏ? ਮੈਂ ਤੇ ਵੇਖੀ ਹੀ ਨਹੀਂ।

ਮੋਹਨ — ਕੀ ਏ?

ਇਕਬਾਲ — ਘੋੜੇ ਦੀ ਖੁਰੀ। ਕਹਿੰਦੇ ਨੇ ਕਿਸਮਤ ਵਾਲੀ ਹੁੰਦੀ ਏ।

ਰਾਜ — ਸੁੱਟ ਪਰ੍ਹਾਂ ਗੰਦੀ ਖੁਰੀ। ਸੜਕ ਤੋਂ ਚੀਜ਼ਾਂ ਨਹੀਂ ਚੁਕਣੀਆਂ ਚਾਹੀਦੀਆਂ। ਇਹੋ ਗੰਦੇ ਹੱਥ ਚਾਕਲੇਟ ਨੂੰ ਛੁਹਣਗੇ ਤੇ ਤੂੰ ਬੀਮਾਰ ਹੋ ਸਕਦਾ ਹੈਂ।

ਇਕਬਾਲ — ਫ਼ਿਕਰ ਨਾ ਕਰ। ਮੈਂ ਇਸ ਖੁਰੀ ਤੇ ਟੂਣਾ ਜ਼ਰੂਰ ਕਰਨਾ ਏ ਤੇ ਆਪਣੀ ਇਕ ਇੱਛਾ ਪੂਰੀ ਕਰਨੀ ਏ।

ਮੋਹਨ — ਤੂੰ ਤੇ ਬਿਲਕੁਲ ਬੁੱਧੂ ਏਂ। ਕਦੇ ਟੂਣਿਆਂ ਨਾਲ ਵੀ ਇੱਛਾਵਾਂ ਪੂਰੀਆਂ ਹੁੰਦੀਆਂ ਨੇ।

ਇਕਬਾਲ — ਕੋਈ ਗੱਲ ਨਹੀਂ। ਮੈਂ ਇੱਛਾ ਕਰਕੇ ਵੇਖਦਾ ਹਾਂ। ਨਹੀਂ ਪੂਰੀ ਹੋਈ ਤਾਂ ਨਾ ਸਹੀ।

(ਇਕਬਾਲ ਖੁਰੀ ਨੂੰ ਜ਼ਮੀਨ ਤੇ ਰਖ ਕੇ ਉਸ ਦੇ ਦੁਆਲੇ ਪੰਜ ਚੱਕਰ ਲਗਾਂਦਾ ਹੈ ਤੇ ਹੌਲੀ ਹੌਲੀ ਬੁਲ੍ਹਾਂ ਵਿੱਚ ਕੋਈ ਮੰਤਰ ਪੜ੍ਹਦਾ ਹੈ। ਫੇਰ ਖੁਰੀ ਨੂੰ ਚੁਕ ਕੇ ਆਪਣੀ ਪਤਲੂਨ ਦੇ ਆਸਣ ਨਾਲ ਰਗੜਦਾ ਹੈ ਤੇ ਖੁਰੀ ਉਪਰ ਸੁੱਟ ਦੇਂਦਾ ਹੈ।)

ਰਾਜ — ਵੇਖ ਇਕਬਾਲ, ਕਿਸੇ ਨੂੰ ਲੱਗ ਨਾ ਜਾਏ।

ਮੋਹਨ — ਤੂੰ ਕੀ ਮੰਗਿਆ ਏ?

ਇਕਬਾਲ — ਮੈਂ ਇਕ ਸੌ ਰੁਪਏ ਦੀ ਇੱਛਾ ਕੀਤੀ ਏ! ਜੇ ਮਿਲ ਗਏ ਤਾਂ ਸਾਰੇ ਰਲ ਕੇ ਮਜ਼ੇ ਕਰਾਂਗੇ।

(ਇਕ ਥੈਲੀ ਠੱਕ ਕਰ ਕੇ ਉਨ੍ਹਾਂ ਦੇ ਵਿੱਚਕਾਰ ਡਿਗ ਪਈ।)

ਰਾਜ — ਔਹ ਲਓ! ਤੇਰੇ ਰੁਪਏ ਆ ਵੀ ਗਏ।

ਮੋਹਨ — ਆ ਵੇਖੀਏ, ਇਸ ਦੇ ਵਿੱਚ ਕੀ ਏ?

(ਥੈਲੀ ਚੁਕ ਕੇ ਖੋਲ੍ਹਦਾ ਹੈ।)

ਓਏ! ਇਸ ਦੇ ਵਿੱਚ ਤਾਂ ਗਹਿਣੇ ਨੇ! ਹਾਰ, ਚੂੜੀਆਂ ਤੇ ਹੋਰ ਕੁਝ ਚੀਜ਼ਾਂ।

ਇਕਬਾਲ — ਚਲੋ ਠੀਕ ਏ। ਜਾਪਦਾ ਏ ਉਨ੍ਹਾਂ ਕੋਲ ਰੁਪਏ ਨਹੀਂ ਸਨ ਤੇ ਉਨ੍ਹਾਂ ਨੇ ਗਹਿਣੇ ਈ ਭੇਜ ਦਿੱਤੇ।

ਮੋਹਨ — ਚਲੋ, ਕਿਸੇ ਦੁਕਾਨ ਤੇ ਚੱਲ ਕੇ ਗਹਿਣੇ ਵੇਚ ਦੇਈਏ ਤੇ ਰੁਪਏ ਲੈ ਲਈਏ।

ਇਕਬਾਲ — ਆਹੋ ਚਲਦੇ ਹਾਂ! ਕਿਸੇ ਜੌਹਰੀ ਦੀ ਦੁਕਾਨ ਤੇ ਜਾਣਾ ਪਏਗਾ। ਲਿਆਓ ਥੈਲੀ ਮੈਨੂੰ ਦੇ ਦਿਓ। ਥੈਲੀ ਮੇਰੀ ਈ ਏ ਨਾ।

(ਮੋਹਨ ਇਕਬਾਲ ਨੂੰ ਥੈਲੀ ਦੇਂਦਾ ਹੈ। ਇਕ ਆਦਮੀ ਦਾਖ਼ਲ ਹੁੰਦਾ ਹੈ।)

ਆਦਮੀ — ਬੇਟਾ, ਇਹ ਥੈਲੀ ਮੈਨੂੰ ਦੇ ਦੇ, ਇਹ ਮੇਰੀ ਏ।

ਇਕਬਾਲ — ਤੁਹਾਡੀ ਕਿਸ ਤਰ੍ਹਾਂ ਏ! ਇਹ ਤਾਂ ਸਾਨੂੰ ਜਾਦੂ ਨਾਲ ਮਿਲੀ ਏ।

(ਇਕਬਾਲ ਦੌੜਨ ਲੱਗਦਾ ਏ ਪਰ ਆਦਮੀ ਅੱਗੇ ਵੱਧ ਕੇ ਉਸ ਨੂੰ ਫੜ ਲੈਂਦਾ ਹੈ।)

ਮੋਹਨ — ਛੱਡ ਦਿਓ ਇਸ ਨੂੰ।

(ਉਹ ਇਕਬਾਲ ਨੂੰ ਛੁੜਾ ਕੇ ਇਕ ਪਾਸੇ ਕਰਦਾ ਹੈ।)

ਆਦਮੀ — ਕਾਕਾ! ਇਹ ਥੈਲੀ ਮੈਨੂੰ ਦੇ ਦਿਓ, ਇਹ ਮੇਰੀ ਏ।

ਮੋਹਨ — ਤੁਹਾਡੀ ਕਿਸ ਤਰ੍ਹਾਂ ਹੋਈ? ਜ਼ਰਾ ਸਾਨੂੰ ਵੀ ਪਤਾ ਲੱਗੇ।

ਆਦਮੀ — ਮੈਂ ਉਸ ਦੁਕਾਨ ਵਿੱਚ ਸੀ, ਦੂਜੀ ਮੰਜ਼ਲ ਤੇ। ਮੈਂ ਗਹਿਣੇ ਖ਼ਰੀਦ ਕੇ ਇਸ ਥੈਲੀ ਵਿੱਚ ਪਾਏ। ਥੱਲੇ ਬਜ਼ਾਰ ਵਿੱਚ ਰੌਲਾ ਸੁਣ ਕੇ ਮੈਂ ਬਾਰੀ ਵਿੱਚੋਂ ਝਾਕਣ ਲੱਗਾ ਤਾਂ ਥੈਲੀ ਮੇਰੇ ਹੱਥੋਂ ਡਿਗ ਪਈ।

ਇਕਬਾਲ — ਪਰ ਇਹ ਥੈਲੀ ਤਾਂ ਅਸੀਂ ਜਾਦੂ ਨਾਲ ਹਾਸਲ ਕੀਤੀ ਏ।

ਆਦਮੀ — ਤੂੰ ਪਾਗਲ ਜਾਪਦਾ ਏਂ। ਕਦੇ ਜਾਦੂ ਨਾਲ ਗਹਿਣੇ ਵੀ ਮਿਲ ਸਕਦੇ ਨੇ। ਵੇਖੋ! ਮੇਰਾ ਵਕਤ ਜ਼ਾਇਆ ਨਾ ਕਰੋ। ਮੈਂ ਗੱਡੀ ਫੜਨੀ ਏ। ਛੇਤੀ ਕਰੋ।

ਰਾਜ — ਸ਼ਾਇਦ ਥੈਲੀ ਇਨ੍ਹਾਂ ਦੀ ਹੀ ਹੋਵੇਗੀ। ਦੇ ਦੇ ਇਨ੍ਹਾਂ ਨੂੰ, ਇਕਬਾਲ।

ਇਕਬਾਲ — ਅੱਛਾ, ਤੁਹਾਡੀ ਏ ਤਾਂ ਦੱਸੋ, ਇਸ ਵਿੱਚ ਕੀ ਏ?

ਆਦਮੀ — ਇਸ ਵਿੱਚ ਇਕ ਜੜਾਊ ਹਾਰ ਏ। ਦੋ ਵਾਲੀਆਂ, ਇਕ ਮੁੰਦਰੀ ਤੇ ਕੁਝ ਚੂੜੀਆਂ ਹਨ।

ਮੋਹਨ — ਕਿੰਨੀਆਂ ਚੂੜੀਆਂ?

ਆਦਮੀ — ਇਹ ਹੀ ਕੋਈ ਛੇ, ਅੱਠ ਜਾਂ ਬਾਰਾਂ।

ਮੋਹਨ — ਇਸ ਦਾ ਮਤਲਬ ਏ ਤੁਹਾਨੂੰ ਠੀਕ ਪਤਾ ਨਹੀਂ।

ਆਦਮੀ — ਬਈ ਮੈਂ ਤੁਹਾਨੂੰ ਦਸਿਆ ਏ, ਇਹ ਥੈਲੀ ਮੇਰੀ ਏ। ਇਹ ਵੀ ਚੰਗਾ ਹੋਇਆ ਕਿ ਤੁਸੀਂ ਚੁੱਕ ਲਈ। ਕਿਸੇ ਹੋਰ ਦੇ ਹੱਥ ਆ ਜਾਂਦੀ ਤਾਂ ਕਿੱਥੇ ਮਿਲਣੀ ਸੀ। ਮੈਂ ਤੁਹਾਡਾ ਬੜਾ ਹੀ ਧੰਨਵਾਦੀ ਹਾਂ। ਔਹ ਲਓ ਪੰਜ ਰੁਪਏ ਤੁਹਾਡਾ ਇਨਾਮ ਤੇ ਥੈਲੀ ਮੈਨੂੰ ਦੇ ਦਿਓ।

(ਦੁਕਾਨਦਾਰ ਦਾਖ਼ਲ ਹੁੰਦਾ ਹੈ।)



ਦੁਕਾਨਦਾਰ— ਰੋਕੋ ਇਸ ਨੂੰ ਇਹ ਚੋਰ ਏ। ਜਾਣ ਨਾ ਦੇਣਾ।

**(ਆਦਮੀ ਇਕਬਾਲ ਦੇ ਹੱਥੋਂ ਥੈਲੀ ਖੋਹ ਕੇ ਭੱਜਣ ਲੱਗਦਾ ਏ। ਅੱਗੋਂ ਇਕ ਸਿਪਾਹੀ ਆਉਂਦਾ ਹੈ ਤੇ ਉਸ ਨੂੰ ਫੜ ਲੈਂਦਾ ਹੈ।)**

ਸਿਪਾਹੀ — ਭੱਜ ਕੇ ਕਿੱਥੇ ਜਾਏਂਗਾ।

ਦੁਕਾਨਦਾਰ— ਸੰਤਰੀ ਜੀ, ਇਸ ਨੂੰ ਫੜ ਲਓ, ਇਹ ਚੋਰ ਏ। ਇਸ ਨੇ ਮੇਰੀ ਦੁਕਾਨ ਤੋਂ ਥੈਲੀ ਚੁੱਕ ਕੇ ਬਾਰੀ ਵਿੱਚੋਂ ਬਾਹਰ ਸੁੱਟ ਦਿੱਤੀ। ਇਹ ਮੁੰਡੇ ਇਥੇ ਨਾ ਹੁੰਦੇ ਤਾਂ ਇਸ ਨੇ ਭੱਜ ਹੀ ਜਾਣਾ ਸੀ।

ਸਿਪਾਹੀ — ਸੇਠ ਜੀ, ਵੇਖੋ ਇਸ ਵਿੱਚ ਤੁਹਾਡੇ ਗਹਿਣੇ ਠੀਕ ਨੇ?

ਇਕਬਾਲ — ਇਸ ਦਾ ਮਤਲਬ ਇਹ ਹੋਇਆ ਕਿ ਥੈਲੀ ਜਾਦੂ ਨਾਲ ਨਹੀਂ ਸੀ ਆਈ।

ਰਾਜ — ਕਦੇ ਜਾਦੂ ਨਾਲ ਵੀ ਥੈਲੀਆਂ ਆਉਂਦੀਆਂ ਨੇ!

ਦੁਕਾਨਦਾਰ— ਸੰਤਰੀ ਜੀ, ਗਹਿਣੇ ਠੀਕ ਨੇ। ਇਹ ਆਦਮੀ ਦੁਕਾਨ ਵਿੱਚ ਫਿਰ ਰਿਹਾ ਸੀ। ਇਸ ਨੇ ਚੋਰੀ ਚੋਰੀ ਗਹਿਣੇ ਲੈ ਕੇ ਥੈਲੀ ਵਿੱਚ ਪਾ ਲਏ ਤੇ ਫੇਰ ਨਜ਼ਰ ਬਚਾ ਕੇ ਭੱਜ ਉਠਿਆ। ਤੁਹਾਡਾ ਬੜਾ ਧੰਨਵਾਦ ਹੈ ਕਿ ਵਕਤ ਤੇ ਪਹੁੰਚ ਕੇ ਤੁਸੀਂ ਮੇਰੇ ਗਹਿਣੇ ਬਚਾ ਲਏ। ਇਹ ਇਕੱਲਾ ਹਾਰ ਹੀ ਵੀਹ ਹਜ਼ਾਰ ਦਾ ਸੀ।



ਸਿਪਾਹੀ — ਧੰਨਵਾਦ ਇਨ੍ਹਾਂ ਮੁੰਡਿਆਂ ਦਾ ਕਰੋ। ਇਨ੍ਹਾਂ ਨੇ ਚੋਰ ਨੂੰ ਗੱਲਾਂ ਵਿੱਚ ਲਾਈ ਰੱਖਿਆ। ਨਹੀਂ ਤੇ ਇਸ ਨੇ ਭੱਜ ਜਾਣਾ ਸੀ।

ਦੁਕਾਨਦਾਰ— ਹਾਂ ਹਾਂ ਬੱਚਿਓ, ਧੰਨਵਾਦ! ਤੁਸੀਂ ਅੱਜ ਮੈਨੂੰ ਬਚਾ ਲਿਆ ਹੈ। ਚਲੋ ਮੇਰੇ ਨਾਲ। ਮੈਂ ਤੁਹਾਨੂੰ ਇਨਾਮ ਦਿਆਂ।

ਸਿਪਾਹੀ — ਇਸ ਦੀ ਲੋੜ ਨਹੀਂ। ਇਹ ਆਦਮੀ ਸਾਡਾ ਇਸ਼ਤਿਹਾਰੀ ਮੁਲਜ਼ਮ ਏ ਤੇ ਇਸ ਨੂੰ ਫੜਾਉਣ ਲਈ ਸੌ ਰੁਪਏ ਦਾ ਇਨਾਮ ਰਖਿਆ ਹੋਇਆ ਹੈ।

ਮੋਹਨ — ਸੌ ਰੁਪਏ ਇਨਾਮ!

ਸਿਪਾਹੀ — ਹਾਂ, ਸੌ ਰੁਪਏ।

ਇਕਬਾਲ — ਮੈਂ ਕਿਹਾ ਸੀ ਨਾ ਕਿ ਠੀਕ ਤਰ੍ਹਾਂ ਇੱਛਾ ਕਰੋ ਤਾਂ ਪੂਰੀ ਹੋ ਜਾਂਦੀ ਹੈ।

ਸਿਪਾਹੀ — (ਚੋਰ ਨੂੰ) ਚਲ ਮੇਰੇ ਨਾਲ ਥਾਣੇ। ਬੱਚਿਓ, ਤੁਸੀਂ ਵੀ ਆਓ। ਤੁਹਾਨੂੰ ਇਨਾਮ ਦੇ ਪੈਸੇ ਲੈ ਦਿਆਂ।

**(ਸਿਪਾਹੀ, ਚੋਰ ਤੇ ਤਿੰਨੇ ਬੱਚੇ ਬਾਹਰ ਨਿਕਲ ਜਾਂਦੇ ਹਨ। ਲੜਕਾ ਸਟੇਜ ਤੇ ਰਹਿ ਜਾਂਦਾ ਹੈ। ਉਹ ਇਧਰ ਉਧਰ ਵੇਖ ਕੇ ਖੁਰੀ ਲੱਭਦਾ ਹੈ।)**

ਲੜਕਾ —ਮੈਂ ਵੀ ਟੂਣਾ ਕਰਦਾ ਹਾਂ ਤੇ ਇਕ ਸੌ ਰੁਪਿਆ ਮੰਗਦਾ ਹਾਂ।

(ਕੁਝ ਮੰਤਰ ਪੜ੍ਹ ਕੇ, ਖੁਰੀ ਜ਼ੋਰ ਦੀ ਉਪਰ ਸੁੱਟਦਾ ਹੈ। ਇਕ ਚੀਕ ਦੀ ਆਵਾਜ਼ ਆਉਂਦੀ ਹੈ ਤੇ ਦੁਕਾਨਦਾਰ ਦਾਖ਼ਲ ਹੁੰਦਾ ਹੈ। ਉਹ ਸਿਰ ਨੂੰ ਮਲ ਰਿਹਾ ਹੈ। ਇਧਰ ਉਧਰ ਵੇਖ ਕੇ)

ਦੁਕਾਨਦਾਰ— ਓਏ ਸ਼ਾਮੂ ਦੇ ਬੱਚੇ! ਤੂੰ ਮਾਰੀ ਏ ਸਿਰ ਤੇ ਲੋਹੇ ਦੀ ਖੁਰੀ। (ਉਸ ਨੂੰ ਦੋ ਤਿੰਨ ਧੱਫੇ ਮਾਰਦਾ ਹੈ।) ਜਾ ਦੌੜ ਜਾ, ਮੈਂ ਤੈਨੂੰ ਨੌਕਰੀ ਤੋਂ ਕੱਢ ਦਿੱਤਾ।

## ਅਭਿਆਸ

I. ਦੱਸੋ ਭਲਾ:—

1. ਬੱਚੇ ਕਿੱਥੇ ਜਾ ਰਹੇ ਸਨ?
2. ਇਕਬਾਲ ਚਾਕਲੇਟ ਖਾਂਦੇ ਖਾਂਦੇ ਕੀ ਸੋਚ ਰਿਹਾ ਸੀ?
3. ਕੀ ਇੱਛਾਵਾਂ ਪੂਰੀਆਂ ਹੋ ਸਕਦੀਆਂ ਹਨ?
4. ਬਾਹਰੋਂ ਆਏ ਲੜਕੇ ਨੇ ਉਨ੍ਹਾਂ ਬੱਚਿਆਂ ਨੂੰ ਕੀ ਕਿਹਾ?
5. ਘੋੜੇ ਦੀ ਖੁਰੀ ਤੇ ਇਕਬਾਲ ਨੇ ਕੀ ਟੂਣਾ ਕੀਤਾ?
6. ਉਸ ਨੇ ਕੀ ਇੱਛਾ ਕੀਤੀ?
7. ਉਨ੍ਹਾਂ ਨੂੰ ਥੈਲੀ ਵਿੱਚ ਕੀ ਮਿਲਿਆ?
8. ਥੈਲੀ ਕਿਸ ਦੀ ਸੀ?
9. ਸੇਠ ਜੀ ਨੂੰ ਗਹਿਣਿਆਂ ਦੀ ਥੈਲੀ ਕਿਸ ਤਰ੍ਹਾਂ ਮਿਲੀ?
10. ਚੋਰ ਕਿਸ ਤਰ੍ਹਾਂ ਫੜਿਆ ਗਿਆ?
11. ਬੱਚਿਆਂ ਨੂੰ ਕੀ ਇਨਾਮ ਮਿਲਿਆ?

II. ਵਾਕ ਬਣਾਓ:—

ਪੀੜ, ਇੱਛਾ, ਹਿੰਮਤ, ਚਿੜੀਆ ਘਰ, ਪਟੜੀ, ਟੂਣਾ, ਮੰਤਰ, ਜੌਹਰੀ, ਹਾਸਲ, ਗਹਿਣੇ, ਇਨਾਮ, ਖੁਰੀ।

III. ਇਸ ਡਰਾਮੇ ਨੂੰ ਆਪਣੀ ਜਮਾਤ ਵਿੱਚ ਖੇਡੋ।

# ਦਰਿਆ



ਖੁੱਲਾ ਖੁੱਲਾ ਚੌੜਾ ਚੌੜਾ ਵੱਗ ਰਿਹਾ ਦਰਿਆ।
ਸਾਗਰ ਦੇ ਵੱਲ ਜਾਂਦਾ ਜਾਂਦਾ ਸੇਵਾ ਰਿਹਾ ਕਮਾ।
ਪਰਬਤ ਲੰਘ ਕੇ ਵਿੱਚ ਮੈਦਾਨ, ਰੌਲਾ ਪਾਂਦਾ ਪੁੱਜਾ ਆਣ।
ਇਸ ਦੇ ਕੰਢੇ ਉਗਦੇ ਰੁੱਖ, ਇਸ ਦੇ ਕੰਢੇ ਰਹਿਣ ਮਨੁੱਖ।
ਇਸ ਦੇ ਕੰਢੇ ਵਸਦੇ ਸ਼ਹਿਰ, ਇਸ ਦੇ ਕੰਢੇ ਕਰੀਏ ਸੈਰ।
ਇਸ ਦੇ ਉੱਤੇ ਚਲਣ ਬੇੜੀਆਂ, ਦੇਵਣ ਪਾਰ ਲੰਘਾ।
ਖੁੱਲਾ ਖੁਲਾ ਚੌੜਾ ਚੌੜਾ, ਵਗ ਰਿਹਾ ਦਰਿਆ।
ਇਸ ਦਾ ਠੰਢਾ ਮਿੱਠਾ ਜਲ ਪੀਵਣ ਨੂੰ ਆਂਦੇ ਸਭ ਚਲ।
ਇਸ ਦੇ ਕੰਢੇ ਵਿਛਦੀ ਰੇਤ ਇਸ ਦੇ ਕੰਢੇ ਉਗਦੇ ਖੇਤ।
ਇਸ ਦੇ ਕੰਢੇ ਲੋਕੀਂ ਆਣ ਦੂਰੋਂ ਕਰਨ ਲਈ ਇਸ਼ਨਾਨ।
ਇਸ ਦੇ ਵਿੱਚੋਂ ਮੱਛੀਆਂ ਫੜ ਕੇ, ਲੋਕੀ ਲੈਂਦੇ ਖਾ।
ਖੁੱਲਾ ਖੁੱਲਾ, ਚੌੜਾ ਚੌੜਾ ਵਗ ਰਿਹਾ ਦਰਿਆ।

# ਬੱਤਖ਼ਾਂ



ਕਿਸੇ ਤਲਾ ਜਾਂ ਨਦੀ ਦੇ ਕੰਢੇ ਖੜੇ ਹੋ ਕੇ ਬੱਤਖ਼ਾਂ ਨੂੰ ਤਰਦੇ ਹੋਏ ਵੇਖਣਾ ਕਿੰਨਾ ਚੰਗਾ ਲੱਗਦਾ ਹੈ! ਦਿਲ ਕਰਦਾ ਹੈ ਕਿ ਕਈ ਘੰਟੇ ਇਨ੍ਹਾਂ ਦੇ ਤਰਨ ਦਾ ਤਮਾਸ਼ਾ ਵੇਖਦੇ ਰਹੀਏ। ਚੌੜੀਆਂ ਚੌੜੀਆਂ ਲਾਲ ਚੁੰਝਾਂ ਵਾਲੀਆਂ ਦੁੱਧ ਵਰਗੀਆਂ ਚਿੱਟੀਆਂ ਬੱਤਖ਼ਾਂ ਕੈਂ ਕੈਂ ਕਰਦੀਆਂ, ਇਧਰ ਉਧਰ ਤਰਦੀਆਂ ਹੋਈਆਂ ਬਹੁਤ ਹੀ ਚੰਗੀਆਂ ਲੱਗਦੀਆਂ ਹਨ।

ਸਾਰੀਆਂ ਬੱਤਖ਼ਾਂ ਚਿੱਟੀਆਂ ਨਹੀਂ ਹੁੰਦੀਆਂ। ਕੁਝ ਦੇ ਪੈਰ ਗੂੜ੍ਹੇ ਹਰੇ ਤੇ ਨਸਵਾਰੀ ਰੰਗ ਦੇ ਹੁੰਦੇ ਹਨ। ਇਹ ਰੰਗਦਾਰ ਪਰਾਂ ਵਾਲੀਆਂ ਬੱਤਖ਼ਾਂ ਨਰ ਹੁੰਦੀਆਂ ਹਨ।

ਕਦੇ ਕਦੇ ਕੋਈ ਬੱਤਖ਼ ਪਾਣੀ ਵਿੱਚ ਡੁੱਬਕੀ ਲਾ ਕੇ ਬਿਲਕੁਲ ਉਲਟੀ ਹੋ ਜਾਂਦੀ ਹੈ। ਇਸ ਵੇਲੇ ਉਹ ਪਾਣੀ ਵਿੱਚ ਕੁਝ ਖਾਣ ਨੂੰ ਲੱਭ ਰਹੀ ਹੁੰਦੀ ਹੈ। ਬੱਤਖ਼ਾਂ ਛੋਟੀਆਂ ਛੋਟੀਆਂ ਮੱਛੀਆਂ, ਕੀੜੇ, ਮਕੌੜੇ, ਘਾਹ, ਪੱਤੇ, ਜੜ੍ਹਾਂ ਤੇ ਬੀਜ ਖਾ ਕੇ ਢਿੱਡ ਭਰਦੀਆਂ ਹਨ। ਘਰਾਂ ਵਿੱਚ ਉਹ ਰੋਟੀ ਦੇ ਬਚੇ ਹੋਏ ਟੁਕੜੇ ਤੇ ਸਬਜ਼ੀਆਂ ਵੀ ਬੜੇ ਸ਼ੌਕ ਨਾਲ ਖਾ ਜਾਂਦੀਆਂ ਹਨ।

ਬੱਤਖ਼ਾਂ ਦੇ ਪਰਾਂ ਵਿੱਚ ਇਕ ਤਰ੍ਹਾਂ ਦੀ ਚਿਕਨਾਈ ਹੁੰਦੀ ਹੈ। ਉਹ ਪਰਾਂ ਨੂੰ ਗਿੱਲਾ ਹੋਣ ਤੋਂ ਬਚਾਉਂਦੀ ਹੈ। ਇਸ ਦੇ ਪਰਾਂ ਵਿੱਚ ਇੱਕ ਝਿੱਲੀ ਜਿਹੀ ਹੁੰਦੀ ਹੈ। ਬੱਤਖ਼ ਦੇ ਪੰਜੇ ਜ਼ਮੀਨ ਤੇ ਚਲਣ ਲਈ

ਠੀਕ ਨਹੀਂ ਪਰ ਪਾਣੀ ਵਿੱਚ ਇਹ ਚੱਪੂਆਂ ਦਾ ਕੰਮ ਦੇਂਦੇ ਹਨ। ਉਹ ਬੜੀ ਅਸਾਨੀ ਨਾਲ ਇਧਰ ਉਧਰ ਤਰ ਸਕਦੀ ਹੈ।

ਕਈ ਵਾਰੀ ਬੱਤਖ਼ ਆਪਣੇ ਅੰਡਿਆਂ ਤੇ ਨਹੀਂ ਬੈਠਦੀ। ਇਸ ਦੇ ਅੰਡਿਆਂ ਨੂੰ ਮੁਰਗੀ ਦੇ ਥੱਲੇ ਰੱਖ ਕੇ ਬੱਚੇ ਕੱਢੇ ਜਾਂਦੇ ਹਨ। ਅੰਡਿਆਂ ਵਿੱਚੋਂ ਚੂਚੇ ਨਿਕਲ ਆਉਂਦੇ ਹਨ ਤਾਂ ਮੁਰਗੀ ਉਨ੍ਹਾਂ ਨੂੰ ਆਪਣੇ ਬੱਚੇ ਸਮਝ ਕੇ ਨਾਲ ਨਾਲ ਲਈ ਫਿਰਦੀ ਹੈ। ਇਕ ਦਿਨ ਅਚਾਨਕ ਉਹ ਸਭ ਪਾਣੀ ਵਿੱਚ ਕੁਦ ਜਾਂਦੇ ਹਨ। ਮੁਰਗੀ ਕੁਕੂ ਕੁਕੂ ਦਾ ਸ਼ੋਰ ਮਚਾ ਕੇ ਅਸਮਾਨ ਸਿਰ ਤੇ ਚੁਕ ਲੈਂਦੀ ਹੈ। ਉਹ ਸਮਝਦੀ ਹੈ ਕਿ ਬੱਚੇ ਡੁੱਬ ਜਾਣਗੇ। ਪਰ ਨਹੀਂ, ਬੱਚਿਆਂ ਨੂੰ ਤਾਂ ਤਰਨਾ ਕੁਦਰਤ ਵਲੋਂ ਹੀ ਆਉਂਦਾ ਹੈ ਤੇ ਉਹ ਪਾਣੀ ਵਿੱਚ ਤਰ ਤਰ ਕੇ ਬੜੇ ਖ਼ੁਸ਼ ਹੁੰਦੇ ਹਨ।

ਪਾਲਤੂ ਬੱਤਖ਼ਾਂ ਆਦਮੀ ਦੀ ਦੇਖ ਭਾਲ ਵ੍ਹਿੱਚ ਰਹਿਣ ਕਰਕੇ ਆਪਣੇ ਪਰਾਂ ਤੋਂ ਕੰਮ ਲੈਣਾ ਭੁੱਲ ਜਾਂਦੀਆਂ ਹਨ। ਪਰ ਜੰਗਲੀ ਬੱਤਖ਼ਾਂ ਬਹੁਤ ਉੱਚਾ ਉੱਡ ਸਕਦੀਆਂ ਹਨ। ਉਹ ਸੈਂਕੜੇ ਮੀਲਾਂ ਦਾ ਫ਼ਾਸਲਾ ਤਹਿ ਕਰ ਕੇ ਸਰਦੀ ਦੇ ਮੌਸਮ ਵਿੱਚ ਬਰਫ਼ਾਨੀ ਸਾਇਬੇਰੀਆ ਤੋਂ ਚਲ ਕੇ ਉੱਤਰੀ ਹਿੰਦ ਦੇ ਮੈਦਾਨਾਂ ਵਿੱਚ ਆ ਜਾਂਦੀਆਂ ਹਨ।

ਜੰਗਲੀ ਬੱਤਖ਼ਾਂ ਦੀਆਂ ਕਈ ਜਾਤਾਂ ਹਨ, ਜਿਨ੍ਹਾਂ ਵਿੱਚ ਟੀਲ ਮੁਰਗ਼ਾਬੀ, ਸੁਰਖ਼ਾਬ ਤੇ ਜਲ ਕੁੱਕੜ ਬਹੁਤ ਹੀ ਮਸ਼ਹੂਰ ਹਨ। ਸ਼ਿਕਾਰੀ ਲੋਕ ਜੰਗਲੀ ਬੱਤਖ਼ਾਂ ਦਾ ਸ਼ਿਕਾਰ ਬੜੇ ਸ਼ੌਕ ਨਾਲ ਕਰਦੇ ਹਨ।

ਜੰਗਲੀ ਬੱਤਖ਼ਾਂ ਅਕਸਰ ਆਪਣੇ ਅੰਡੇ ਕਿਸੇ ਨਦੀ ਜਾਂ ਝੀਲ ਦੇ ਕਿਨਾਰੇ ਉੱਗੀ ਹੋਈ ਕਾਈ ਵਿੱਚ ਦੇ ਦੇਂਦੀਆਂ ਹਨ। ਕਦੇ ਕਦੇ ਉਹ ਕਿਸੇ ਦਰਖ਼ਤ ਤੇ ਵੀ ਆਲ੍ਹਣਾ ਬਣਾ ਲੈਂਦੀਆਂ ਹਨ ਤੇ ਉੱਥੇ ਅੰਡੇ ਦੇਂਦੀਆਂ ਹਨ। ਇਕ ਝੋਲ ਵਿੱਚ ਚਾਰ ਤੋਂ ਲੈ ਕੇ ਬਾਰਾਂ ਤਕ ਅੰਡੇ ਹੁੰਦੇ ਹਨ।

ਜਦੋਂ ਬੱਚੇ ਵੱਡੇ ਹੋ ਜਾਂਦੇ ਹਨ ਤਾਂ ਉਹ ਛਾਲ ਮਾਰ ਕੇ ਦਰਖ਼ਤ ਤੋਂ ਥੱਲੇ ਆ ਜਾਂਦੇ ਹਨ। ਕਈ ਵਾਰੀ ਜੰਗਲੀ ਬੱਤਖ਼ ਉਨ੍ਹਾਂ ਨੂੰ ਇਕ ਇਕ ਕਰਕੇ ਥੱਲੇ ਲਿਆਉਂਦੀ ਹੈ। ਫੇਰ ਸਾਰਾ ਪਰਵਾਰ ਮਿਲ ਕੇ ਨਦੀ ਵਿੱਚ ਤਰਨ ਦਾ ਅਭਿਆਸ ਕਰਦਾ ਹੈ।

## ਅਭਿਆਸ

I **ਦੱਸੋ ਭਲਾ :—**

1. ਬੱਤਖ਼ਾਂ ਦੇ ਪਰ ਪਾਣੀ ਵਿੱਚ ਕਿਉਂ ਨਹੀਂ ਭਿੱਜਦੇ?
2. ਬੱਤਖ਼ ਪਾਣੀ ਵਿੱਚ ਕਿਸ ਤਰ੍ਹਾਂ ਆਸਾਨੀ ਨਾਲ ਤਰ ਸਕਦੀ ਹੈ?
3. ਬੱਤਖ਼ਾਂ ਕੀ ਖਾਂਦੀਆਂ ਹਨ?
4. ਜੰਗਲੀ ਬੱਤਖ਼ ਦੇ ਬੱਚੇ ਕਿਸ ਤਰ੍ਹਾਂ ਨਿਕਲਦੇ ਹਨ?
5. ਪਾਲਤੂ ਬੱਤਖ਼ ਦੇ ਬੱਚੇ ਕਿਸ ਤਰ੍ਹਾਂ ਨਿਕਲਦੇ ਹਨ?

II. **ਵਾਕ ਬਣਾਓ:—**

ਬੱਤਖ਼, ਤਮਾਸ਼ਾ, ਡੁਬਕੀ, ਚਿਕਨਾਈ, ਚੱਪੂ, ਅੰਡੇ, ਮੌਸਮ, ਸੁਰਖ਼ਾਬ, ਜਲ ਕੁੱਕੜ, ਝੋਲ।

III. **ਖ਼ਾਲੀ ਥਾਂਵਾਂ ਭਰੋ:—**

1. ਸਾਰੀਆਂ ਬੱਤਖ਼ਾਂ .............. ਨਹੀਂ ਹੁੰਦੀਆਂ।
2. ਕੁਝ ਦੇ ਪਰ ਗੂੜ੍ਹੇ ਹਰੇ ਤੇ .............. ਰੰਗ ਦੇ ਹੁੰਦੇ ਹਨ।
3. ਪਾਣੀ ਵਿੱਚ ਜਦੋਂ ਉਹ ਖਾਣ ਨੂੰ ਕੁਝ ਲੱਭਦੀ ਹੈ ਤਾਂ ਬਿਲਕੁਲ .............. ਹੋ ਜਾਂਦੀ ਹੈ।
4. ਬੱਤਖ਼ਾਂ ਛੋਟੀਆਂ ਛੋਟੀਆਂ .............., ਕੀੜੇ ਮਕੌੜੇ, ਘਾਹ .............., ਜੜ੍ਹਾਂ ਤੇ ਬੀਜ ਖਾਂਦੀਆਂ ਹਨ।
5. ਬੱਤਖ਼ਾਂ ਦੇ ਪਰਾਂ ਵਿੱਚ ਇਕ ਤਰ੍ਹਾਂ ਦੀ .............. ਹੁੰਦੀ ਹੈ।
6. ਬੱਤਖ਼ ਦੇ ਪੰਜੇ ਪਾਣੀ ਵਿੱਚ .............. ਦਾ ਕੰਮ ਦੇਂਦੇ ਹਨ।
7. ਕਈ ਵਾਰੀ ਬੱਤਖ਼ ਆਪਣੇ .............. ਤੇ ਨਹੀਂ ਬੈਠਦੀ।
8. ਸ਼ਿਕਾਰੀ ਲੋਕ ਜੰਗਲੀ ਬੱਤਖ਼ਾਂ ਦਾ .............. ਬੜੇ ਸ਼ੌਕ ਨਾਲ ਕਰਦੇ ਹਨ।

# ਰਾਜੇ ਦੇ ਨਵੇਂ ਕਪੜੇ

ਬਹੁਤ ਦਿਨ ਹੋਏ ਇਕ ਰਾਜਾ ਸੀ, ਜਿਸ ਨੂੰ ਨਵੇਂ ਨਵੇਂ ਕਪੜੇ ਪਾਉਣ ਦਾ ਬੜਾ ਸ਼ੌਕ ਸੀ। ਉਹ ਹਮੇਸ਼ਾਂ ਨਵੇਂ ਹੀ ਨਵੇਂ ਕਪੜੇ ਪਾਉਂਦਾ ਸੀ। ਉਸ ਦੇ ਪਾਉਣ ਲਈ ਦਿਨ ਵਿੱਚ ਨੌਂ ਜਾਂ ਦਸ ਕੋਟ ਬਣਾਏ ਜਾਂਦੇ ਸਨ ਤੇ ਜੇ ਕੋਈ ਖ਼ਾਸ ਗੱਲ ਹੁੰਦੀ ਤਾਂ ਇਸ ਤੋਂ ਵੀ ਜ਼ਿਆਦਾ ਕੋਟ ਬਣਾਏ ਜਾਂਦੇ।

ਉਹ ਜਿਸ ਪੁਸ਼ਾਕ ਨੂੰ ਇਕ ਵਾਰੀ ਪਾ ਲੈਂਦਾ, ਉਸ ਨੂੰ ਉਤਾਰਨ ਤੋਂ ਬਾਅਦ ਸੁੱਟ ਦਿੱਤਾ ਜਾਂਦਾ। ਉਸ ਦੇ ਕੋਲ ਇੰਨੇ ਕਪੜੇ ਹੁੰਦੇ ਕਿ ਉਹ ਸਾਰੇ ਕਦੇ ਵੀ ਨਾ ਪਾਂ ਸਕਦਾ ਤੇ ਉਹ ਪਏ ਪਏ ਜ਼ਾਇਆ ਹੋ ਜਾਂਦੇ। ਅਸਲ ਵਿੱਚ ਰਾਜਾ ਜਿੰਨਾ ਰੁਪਿਆ ਤੇ ਵਕਤ ਕਪੜਿਆਂ ਤੇ ਖ਼ਰਚ ਕਰਦਾ ਸੀ, ਉਹ ਅਗਰ ਮੁਲਕ ਦੀ ਭਲਾਈ ਵਿੱਚ ਲਗਾਂਦਾ ਤਾਂ ਕਿੰਨਾ ਚੰਗਾ ਹੁੰਦਾ!

ਇਕ ਦਿਨ ਰਾਜੇ ਕੋਲ ਦੋ ਆਦਮੀ ਆਏ। ਉਨ੍ਹਾਂ ਨੇ ਬੜੇ ਅਜੀਬ ਜਿਹੇ ਕਪੜੇ ਪਾਏ ਹੋਏ ਸਨ। ਉਨ੍ਹਾਂ ਦੀਆਂ ਗੱਲਾਂ ਵੀ ਬੜੀਆਂ ਅਜੀਬ ਲੱਗ ਰਹੀਆਂ ਸਨ। ਉਨ੍ਹਾਂ ਨੇ ਰਾਜੇ ਨੂੰ ਕਿਹਾ, "ਅਸੀਂ ਕਪੜਾ ਬਣਾਉਣ ਵਾਲੇ ਹਾਂ ਤੇ ਦੁਨੀਆਂ ਵਿੱਚ ਸਭ ਤੋਂ ਵਧੀਆਂ ਕਪੜਾ ਬਣਾ ਸਕਦੇ ਹਾਂ।" ਉਨ੍ਹਾਂ ਨੇ ਇਹ ਵੀ ਦੱਸਿਆ ਕਿ "ਉਹ ਕਪੜਾ ਬੜਾ ਅਜੀਬ ਹੋਵੇਗਾ। ਉਸ ਨੂੰ ਕੋਈ ਮੂਰਖ ਨਹੀਂ ਵੇਖ ਸਕੇਗਾ। ਸਿਰਫ਼ ਮੂਰਖ ਹੀ ਨਹੀਂ ਬਲਕਿ ਉਹ ਵੀ ਨਹੀਂ ਵੇਖ ਸਕੇਗਾ ਜੋ ਆਪਣੇ ਕੰਮ ਵਿੱਚ ਯੋਗ ਨਹੀਂ।"

"ਮੈਨੂੰ ਇਹੋ ਜਿਹੇ ਕਪੜੇ ਜ਼ਰੂਰ ਬਣਵਾ ਲੈਣੇ ਚਾਹੀਦੇ ਹਨ," ਰਾਜੇ ਨੇ ਸੋਚਿਆ, "ਕਿਉਂਕਿ ਜਦੋਂ



ਮੈਂ ਉਹ ਕਪੜੇ ਪਾਵਾਂਗਾ ਤਾਂ ਮੈਨੂੰ ਫ਼ੌਰਨ ਇਸ ਗੱਲ ਦਾ ਪਤਾ ਲੱਗ ਜਾਏਗਾ ਕਿ ਕਿਹੜੇ ਆਦਮੀ ਮੂਰਖ ਤੇ ਆਪਣੇ ਕੰਮ ਦੇ ਯੋਗ ਨਹੀਂ। ਤਾਂ ਮੈਂ ਅਜਿਹੇ ਲੋਕਾਂ ਨੂੰ ਹੀ ਨੌਕਰੀ ਤੇ ਰੱਖਾਂਗਾ ਜੋ ਆਪਣਾ ਕੰਮ ਠੀਕ ਤਰ੍ਹਾਂ ਕਰ ਸਕਣਗੇ। ਇਕ ਰਾਜੇ ਲਈ ਇਹੋ ਜਿਹੇ ਕਪੜੇ ਪਾਉਣੇ ਬੜੇ ਜ਼ਰੂਰੀ ਹਨ।"

ਰਾਜੇ ਨੇ ਉਨ੍ਹਾਂ ਦੋਹਾਂ ਆਦਮੀਆਂ ਨੂੰ ਬਹੁਤ ਸਾਰੇ ਰੁਪਏ ਦਿੱਤੇ ਤੇ ਨਾਲ ਹੀ ਉਹ ਚੀਜ਼ਾਂ ਵੀ ਦਿੱਤੀਆਂ ਜੋ ਉਨ੍ਹਾਂ ਨੇ ਕਪੜਾ ਤਿਆਰ ਕਰਨ ਲਈ ਮੰਗੀਆਂ। ਅਸਲ ਵਿੱਚ ਉਹ ਦੋਵੇਂ ਠੱਗ ਸਨ। ਉਹ ਇਹ ਬਿਲਕੁਲ ਨਹੀਂ ਜਾਣਦੇ ਸਨ ਕਿ ਕਪੜਾ ਕਿਸ ਤਰ੍ਹਾਂ ਬਣਾਇਆ ਜਾਂਦਾ ਹੈ।

ਰਾਜੇ ਤੋਂ ਰੁਪਏ ਤੇ ਹੋਰ ਸਮਾਨ ਲੈ ਕੇ ਉਨ੍ਹਾਂ ਨੇ ਇਕ ਅਲਗ ਕਮਰੇ ਵਿੱਚ ਇਕ ਅਜੀਬ ਤਰ੍ਹਾਂ ਦੀ ਮਸ਼ੀਨ ਲਗਾ ਲਈ। ਦੂਜੇ ਦਿਨ ਤੋਂ ਉਨ੍ਹਾਂ ਨੇ ਮਸ਼ੀਨ ਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਤੇ ਲੋਕਾਂ ਨੂੰ ਦੱਸਿਆ ਕਿ ਉਹ ਕਪੜਾ ਬਣਾ ਰਹੇ ਹਨ। ਪਰ ਅਸਲ ਵਿੱਚ ਮਸ਼ੀਨ ਤੇ ਕੁਝ ਵੀ ਨਹੀਂ ਸੀ, ਨਾ ਕਪੜਾ ਤੇ ਨਾ ਕੋਈ ਅਜਿਹੀ ਚੀਜ਼, ਜਿਸ ਨਾਲ ਕਪੜਾ ਬਣਾਇਆ ਜਾ ਸਕੇ।

ਕੁਝ ਦਿਨਾਂ ਦੇ ਬਾਅਦ ਰਾਜੇ ਨੇ ਇਹ ਪਤਾ ਲੱਗਾਉਣਾ ਚਾਹਿਆ ਕਿ ਉਹ ਕਿਸ ਤਰ੍ਹਾਂ ਦਾ ਕੰਮ ਕਰ ਰਹੇ ਹਨ। ਉਸ ਨੂੰ ਇਹ ਗੱਲ ਯਾਦ ਸੀ ਜੋ ਉਨ੍ਹਾਂ ਦੋਹਾਂ ਆਦਮੀਆਂ ਨੇ ਉਸ ਨੂੰ ਦੱਸੀ ਸੀ ਕਿ ਅਯੋਗ ਆਦਮੀ ਉਸ ਕਪੜੇ ਨੂੰ ਨਹੀਂ ਵੇਖ ਸਕਣਗੇ। ਹਾਲਾਂ ਕਿ ਰਾਜੇ ਨੂੰ ਇਹ ਵਿਸ਼ਵਾਸ ਸੀ ਕਿ ਉਹ ਰਾਜਾ ਹੋਣ ਦੇ ਯੋਗ ਹੈ, ਫੇਰ ਵੀ ਉਸ ਨੇ ਸੋਚਿਆ ਕਿ ਕਪੜਾ ਵੇਖਣ ਲਈ ਪਹਿਲਾਂ ਕਿਸੇ ਹੋਰ ਨੂੰ ਭੇਜਿਆ ਜਾਏ। ਇਸ ਲਈ ਉਸ ਨੇ ਸਭ ਤੋਂ ਪਹਿਲਾਂ ਆਪਣੇ ਪਰਧਾਨ ਅਧਿਕਾਰੀ ਨੂੰ ਭੇਜਣ ਦਾ ਫ਼ੈਸਲਾ ਕੀਤਾ, ਕਿਉਂਕਿ ਰਾਜੇ ਕੋਲ ਸਭ ਤੋਂ ਅਕਲਮੰਦ ਆਦਮੀ ਉਹੋ ਹੀ ਸੀ।

ਪਰਧਾਨ ਅਧਿਕਾਰੀ ਉਥੇ ਗਿਆ, ਜਿਥੇ ਮਸ਼ੀਨ ਤੇ ਦੋਵੇਂ ਆਦਮੀ ਕੰਮ ਕਰ ਰਹੇ ਸਨ। ਉਸ ਨੇ ਕਈ ਵਾਰੀ ਮਸ਼ੀਨ ਨੂੰ ਧਿਆਨ ਨਾਲ ਵੇਖਿਆ! "ਓਹੋ!" ਉਸ ਨੇ ਦਿਲ ਵਿੱਚ ਸੋਚਿਆ, "ਇਹ ਤਾਂ ਬੜੀ ਅਜੀਬ ਮਸ਼ੀਨ ਹੈ, ਜਿਸ ਤੇ ਮੈਨੂੰ ਕਪੜਾ ਨਜ਼ਰ ਹੀ ਨਹੀਂ ਆ ਰਿਹਾ।" ਪਰ ਉਹ ਮੂੰਹੋਂ ਕੁਝ ਬੋਲਿਆ ਨਹੀਂ।

ਉਨ੍ਹਾਂ ਦੋਹਾਂ ਆਦਮੀਆਂ ਨੇ ਪਰਧਾਨ ਅਧਿਕਾਰੀ ਨੂੰ ਹੋਰ ਨੇੜੇ ਆਉਣ ਲਈ ਕਿਹਾ। ਉਨ੍ਹਾਂ ਨੇ ਆਪਣੇ ਹੱਥ ਵਿੱਚ ਕਪੜਾ ਫੜਨ ਦਾ ਬਹਾਨਾ ਕਰਦੇ ਹੋਏ ਕਿਹਾ, "ਕੀ ਇਹ ਖ਼ੂਬਸੂਰਤ ਨਹੀਂ ਹੈ? ਵੇਖੋ, ਇਸ ਦੇ ਰੰਗ ਕਿੰਨੇ ਸੁਹਣੇ ਨੇ! ਇਹ ਕਿੰਨਾ ਮੁਲਾਇਮ ਤੇ ਮਜ਼ਬੂਤ ਵੀ ਹੈ! ਜ਼ਰਾ ਹੱਥ ਵਿੱਚ ਲੈ ਕੇ ਵੇਖੋ।"

ਪਰਧਾਨ ਅਧਿਕਾਰੀ ਨੇ ਕਪੜਾ ਆਪਣੇ ਹੱਥ ਵਿੱਚ ਫੜਨ ਦੀ ਕੋਸ਼ਿਸ਼ ਕੀਤੀ, ਪਰ ਉਸ ਦੇ ਹੱਥ ਵਿੱਚ ਕੋਈ ਚੀਜ਼ ਨਾ ਆਈ। ਫੇਰ ਵੀ ਉਸ ਨੇ ਕਿਹਾ, "ਵਾਹ! ਇਹ ਕਪੜਾ ਤਾਂ ਸੱਚਮੁਚ ਹੀ ਬਹੁਤ ਸੁਹਣਾ ਹੈ।" ਇਹ ਕਹਿਣ ਦੇ ਬਾਅਦ ਉਸ ਨੇ ਸੋਚਿਆ, 'ਮੈਂ ਤਾਂ ਕਦੇ ਨਹੀਂ ਸੀ ਸੋਚਿਆ ਕਿ ਮੈਂ ਮੂਰਖ ਹਾਂ ਤੇ ਇਸ ਕਪੜੇ ਨੂੰ ਨਾ ਵੇਖ ਸਕਾਂਗਾ ਤੇ ਨਾ ਛੂਹ ਸਕਾਂਗਾ। ਹੁਣ ਮੈਨੂੰ ਇਹੋ ਹੀ ਕਹਿਣਾ ਚਾਹੀਦਾ ਹੈ ਕਿ ਮੈਂ ਇਸ ਨੂੰ ਵੇਖ ਸਕਦਾ ਹਾਂ।"

"ਸਾਨੂੰ ਯਕੀਨ ਹੈ ਕਿ ਤੁਸੀਂ ਇਸ ਕਪੜੇ ਨੂੰ ਵੇਖ ਕੇ ਖੁਸ਼ ਹੋਏ ਹੋਵੋਗੇ।" ਉਨ੍ਹਾਂ ਦੋਹਾਂ ਆਦਮੀਆਂ ਨੇ ਕਿਹਾ।

"ਜ਼ਰੂਰ! ਜ਼ਰੂਰ!" ਪਰਧਾਨ ਅਧਿਕਾਰੀ ਨੇ ਕਿਹਾ, "ਮੈਂ ਬਹੁਤ ਖੁਸ਼ ਹੋਇਆ ਹਾਂ।"



ਤਦ ਦੋਹਾਂ ਆਦਮੀਆਂ ਨੇ ਖ਼ੂਬ ਵਧਾ ਚੜ੍ਹਾ ਕੇ ਉਸ ਕਪੜੇ ਦੀ ਬਨਾਵਟ ਤੇ ਉਸ ਦੇ ਰੰਗਾਂ ਦੀ ਤਾਰੀਫ਼ ਕੀਤੀ। ਪਰਧਾਨ ਨੇ ਉਨ੍ਹਾਂ ਦੀਆਂ ਗੱਲਾਂ ਨੂੰ ਬੜੇ ਧਿਆਨ ਨਾਲ ਸੁਣਿਆ ਤਾਂ ਜੋ ਉਹ ਸਾਰੀ ਗੱਲ ਰਾਜੇ ਨੂੰ ਸਮਝਾ ਸਕੇ ਤੇ ਉਸ ਨੂੰ ਇਹ ਯਕੀਨ ਦਿਵਾ ਸਕੇ ਕਿ ਉਸ ਨੇ ਸਭ ਕੁਝ ਆਪਣੀਆਂ ਅੱਖਾਂ ਨਾਲ ਵੇਖਿਆ ਹੈ।

ਉਸ ਦੇ ਵਾਪਸ ਆਉਣ ਤੇ ਰਾਜੇ ਨੇ ਬੜੇ ਚਾਅ ਨਾਲ ਪੁੱਛਿਆ, "ਕੀ ਉਹ ਕਪੜਾ ਸੱਚਮੁਚ ਬੜਾ ਖ਼ੂਬਸੂਰਤ ਹੈ?" "ਬਹੁਤ ਖ਼ੂਬਸੂਰਤ!" ਪਰਧਾਨ ਅਧਿਕਾਰੀ ਨੇ ਜਵਾਬ ਦਿੱਤਾ, "ਮੈਂ ਆਪਣੀ ਜ਼ਿੰਦਗੀ ਵਿੱਚ ਅਜਿਹਾ ਸੁਹਣਾ ਕਪੜਾ ਕਦੇ ਨਹੀਂ ਵੇਖਿਆ।" ਇਸ ਦੇ ਬਾਅਦ ਉਸ ਨੇ ਰਾਜੇ ਨੂੰ ਕਪੜੇ ਦੇ ਬਾਰੇ ਸਭ ਕੁਝ ਦੱਸਿਆ। ਰਾਜਾ ਬੜਾ ਖੁਸ਼ ਹੋਇਆ।

ਕੁਝ ਦਿਨਾਂ ਦੇ ਬਾਅਦ ਰਾਜੇ ਨੇ ਆਪਣਾ ਮੁਖ ਨਿਆਂ ਅਧਿਕਾਰੀ ਕਪੜਾ ਵੇਖਣ ਲਈ ਭੇਜਿਆ। ਉਸ ਨੂੰ ਇਹ ਵਿਸ਼ਵਾਸ ਸੀ ਕਿ ਨਿਆਂ ਅਧਿਕਾਰੀ ਚੰਗੀ ਤਰ੍ਹਾਂ ਇਹ ਫ਼ੈਸਲਾ ਕਰ ਸਕੇਗਾ ਕਿ ਉਹ ਦੋਵੇਂ ਆਦਮੀ ਠੀਕ ਤਰ੍ਹਾਂ ਕੰਮ ਕਰ ਰਹੇ ਹਨ ਕਿ ਨਹੀਂ।

ਜਦੋਂ ਨਿਆਂ ਅਧਿਕਾਰੀ ਉਨ੍ਹਾਂ ਦੋਹਾਂ ਆਦਮੀਆਂ ਕੋਲ ਪਹੁੰਚਿਆ ਤਾਂ ਉਹ ਮਸ਼ੀਨ ਤੇ ਕੰਮ ਕਰਦੇ ਹੋਏ ਬੋਲੇ, "ਸਾਨੂੰ ਉਮੀਦ ਹੈ, ਇਹ ਕਪੜਾ ਤੁਹਾਨੂੰ ਖ਼ੂਬਸੂਰਤ ਲੱਗ ਰਿਹਾ ਹੋਵੇਗਾ।"

"ਬੜੀ ਹੈਰਾਨੀ ਦੀ ਗੱਲ ਹੈ ਕਿ ਮੈਂ ਇਸ ਕਪੜੇ ਨੂੰ ਨਹੀਂ ਵੇਖ ਰਿਹਾ।" ਨਿਆਂ ਅਧਿਕਾਰੀ ਨੇ

ਸੋਚਿਆ, "ਮੈਨੂੰ ਯਕੀਨ ਹੈ ਕਿ ਮੈਂ ਮੂਰਖ ਨਹੀਂ ਹਾਂ, ਪਰ ਇਹ ਹੋ ਸਕਦਾ ਹੈ ਕਿ ਮੈਂ ਆਪਣੇ ਅਹੁਦੇ ਦੇ ਕਾਬਲ ਨਾ ਹੋਵਾਂ।" ਆਖ਼ਰ ਉਸ ਨੇ ਕਿਹਾ, "ਸੱਚਮੁਚ ਹੀ ਇਹ ਕਪੜਾ ਬਹੁਤ ਸੁਹਣਾ ਹੈ।"

"ਤੁਸੀਂ ਇਸ ਦੇ ਫੁੱਲਾਂ ਵਰਗੇ ਰੰਗ ਵੇਖੋ।" ਦੋਹਾਂ ਆਦਮੀਆਂ ਨੇ ਕਿਹਾ।

"ਮੈਂ ਵੇਖ ਲਏ ਹਨ।" ਨਿਆਂ ਅਧਿਕਾਰੀ ਨੇ ਉੱਤਰ ਦਿੱਤਾ।

"ਇਸ ਵਿੱਚ ਜੋ ਸੋਨੇ ਦੀਆਂ ਤਾਰਾਂ ਲੱਗੀਆਂ ਹਨ ਉਹ ਵੀ ਵੇਖੋ।"

"ਬਹੁਤ ਸੁਹਣਾ ਹੈ।" ਨਿਆਂ ਅਧਿਕਾਰੀ ਨੇ ਕਿਹਾ।

"ਇਸ ਵਿੱਚ ਜੋ ਖ਼ੂਬਸੂਰਤ ਤਸਵੀਰਾਂ ਹਨ ਉਹ ਵੀ ਵੇਖੋ।" ਉਨ੍ਹਾਂ ਨੇ ਕਿਹਾ।

"ਹਾਂ ਹਾਂ! ਮੈਂ ਸਭ ਕੁਝ ਵੇਖ ਲਿਆ ਹੈ।" ਨਿਆਂ ਅਧਿਕਾਰੀ ਨੇ ਉੱਤਰ ਦਿੱਤਾ।

"ਵੇਖੋ ਇਹ ਕਿੰਨਾ ਸੁਹਣਾ ਤੇ ਮਜ਼ਬੂਤ ਹੈ!"

"ਹਾਂ! ਮੈਂ ਵੇਖ ਰਿਹਾ ਹਾਂ," ਨਿਆਂ ਅਧਿਕਾਰੀ ਨੇ ਕਪੜੇ ਨੂੰ ਹੱਥ ਵਿੱਚ ਲੈਣ ਦਾ ਬਹਾਨਾ ਕਰਦੇ ਹੋਏ ਕਿਹਾ।

ਤਦ ਉਨ੍ਹਾਂ ਠੱਗਾਂ ਨੇ ਕਪੜੇ ਦੀਆਂ ਬਹੁਤ ਸਾਰੀਆਂ ਖ਼ੂਬੀਆਂ ਦੱਸੀਆਂ ਤੇ ਜੋ ਕੁਝ ਵੀ ਉਨ੍ਹਾਂ ਨੇ ਕਿਹਾ, ਨਿਆਂ ਅਧਿਕਾਰੀ ਨੇ ਬੜੇ ਧਿਆਨ ਨਾਲ ਸੁਣਿਆ। ਉਸ ਨੇ ਵਾਪਸ ਆ ਕੇ ਸਾਰਾ ਹਾਲ ਰਾਜੇ ਨੂੰ ਇਸ ਤਰ੍ਹਾਂ ਸੁਣਾਇਆ, ਜਿਵੇਂ ਸਭ ਕੁਝ ਉਸ ਨੇ ਆਪਣੀਆਂ ਅੱਖਾਂ ਨਾਲ ਵੇਖਿਆ ਹੋਵੇ।

ਇਸ ਤਰ੍ਹਾਂ ਉਸ ਕਪੜੇ ਦੀ ਪ੍ਰਸਿਧਤਾ ਦਿਨੋਂ ਦਿਨ ਵਧਦੀ ਹੀ ਗਈ। ਜਿਸ ਨੂੰ ਵੇਖੋ, ਉਹੋ ਹੀ ਉਸ ਕਪੜੇ ਦੇ ਬਾਰੇ ਕੁਝ ਨਾ ਕੁਝ ਚਰਚਾ ਕਰ ਰਿਹਾ ਸੀ। ਹੁਣ ਰਾਜਾ ਆਪ ਉਸ ਕਪੜੇ ਨੂੰ ਵੇਖਣਾ ਚਾਹੁੰਦਾ ਸੀ। ਬੜੀ ਸੱਜਧਜ ਨਾਲ ਉਹ ਘੋੜੇ ਤੇ ਸਵਾਰ ਹੋਇਆ ਤੇ ਆਪਣੇ ਨਾਲ ਕਈ ਬੁੱਧੀਮਾਨ ਆਦਮੀਆਂ ਨੂੰ ਲੈ ਕੇ ਉੱਥੇ ਗਿਆ। ਉਸ ਦੇ ਨਾਲ ਪਰਧਾਨ ਅਧਿਕਾਰੀ ਤੇ ਮੁੱਖ ਨਿਆਂ ਅਧਿਕਾਰੀ ਵੀ ਗਏ। ਸਾਰੇ ਲੋਕ ਮਸ਼ੀਨ ਦੇ ਆਲੇ ਦੁਆਲੇ ਖੜੇ ਹੋ ਗਏ।

"ਕੀ ਇਹ ਖ਼ੂਬਸੂਰਤ ਨਹੀਂ ਹੈ?" ਪਰਧਾਨ ਅਧਿਕਾਰੀ ਨੇ ਉਥੇ ਪਹੁੰਚਦਿਆਂ ਹੀ ਕਿਹਾ।

"ਸੱਚਮੁਚ ਹੀ ਇਹ ਬਹੁਤ ਸੁਹਣਾ ਹੈ!" ਨਿਆਂ ਅਧਿਕਾਰੀ ਨੇ ਵੀ ਕਿਹਾ। ਕਿਉਂਕਿ ਉਨ੍ਹਾਂ ਦੋਹਾਂ ਨੂੰ ਵਿਸ਼ਵਾਸ ਸੀ ਕਿ ਉਨ੍ਹਾਂ ਦੋਹਾਂ ਦੇ ਇਲਾਵਾ ਸਭ ਲੋਕ ਉਸ ਕਪੜੇ ਨੂੰ ਵੇਖ ਰਹੇ ਸਨ। ਉਹ ਦੋਵੇਂ ਇਹ ਦਸਣਾ ਚਾਹੁੰਦੇ ਸਨ ਕਿ ਉਹ ਦੋਵੇਂ ਵੀ ਉਸ ਕਪੜੇ ਨੂੰ ਵੇਖਣ ਦੇ ਕਾਬਲ ਹਨ। ਸਾਰੇ ਵੇਖਣ ਵਾਲਿਆਂ ਵਿੱਚ ਹਰ ਇਕ ਨੂੰ ਇਹ ਵਿਸ਼ਵਾਸ ਸੀ ਕਿ ਸਿਰਫ਼ ਮੈਂ ਹੀ ਇਸ ਕਪੜੇ ਨੂੰ ਨਹੀਂ ਵੇਖ ਰਿਹਾ, ਬਾਕੀ ਸਭ ਨੂੰ ਕਪੜਾ ਨਜ਼ਰ ਆ ਰਿਹਾ ਹੈ। ਆਖ਼ਰ ਵਿੱਚ ਸਭ ਜ਼ੋਰ ਦੀ ਬੋਲੇ, "ਬਹੁਤ ਅੱਛਾ, ਬਹੁਤ ਸੁਹਣਾ! ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਨੇ ਇਸ ਕਪੜੇ ਨੂੰ ਕਿਸ ਤਰ੍ਹਾਂ ਬਣਾਇਆ। ਇਹ ਤਾਂ ਦੁਨੀਆਂ ਦੇ ਅਚਰਜਾਂ ਵਿੱਚੋਂ ਇਕ ਹੈ। ਵਾਹ! ਵਾਹ!"

ਰਾਜੇ ਨੇ ਦਿਲ ਵਿੱਚ ਸੋਚਿਆ, "ਬੜੀ ਹੈਰਾਨੀ ਦੀ ਗੱਲ ਹੈ ਕਿ ਮੈਨੂੰ ਇਹ ਕਪੜਾ ਕਿਉਂ ਨਹੀਂ ਨਜ਼ਰ ਆ ਰਿਹਾ। ਮੇਰੇ ਸਿਵਾ ਸਭ ਇਸ ਕਪੜੇ ਨੂੰ ਵੇਖ ਰਹੇ ਹਨ। ਸੱਚਮੁਚ ਹੀ ਇਹ ਬੜੀ ਅਜੀਬ ਗੱਲ

ਹੈ। ਕੀ ਮੈਂ ਮੂਰਖ ਹਾਂ? ਕੀ ਮੈਂ ਰਾਜਾ ਹੋਣ ਦੇ ਯੋਗ ਨਹੀਂ?" ਹੁਣ ਰਾਜੇ ਨੇ ਵੀ ਬਾਕੀ ਲੋਕਾਂ ਨਾਲ ਕਿਹਾ, "ਸੱਚਮੁਚ, ਇਹ ਕਪੜਾ ਬਹੁਤ ਹੀ ਖ਼ੂਬਸੂਰਤ ਹੈ।"

ਕੁਝ ਦਿਨਾਂ ਦੇ ਬਾਅਦ ਸ਼ਹਿਰ ਵਿੱਚ ਇਕ ਸਾਰਵਜਨਿਕ ਪਰਦਰਸ਼ਨ ਹੋਣ ਵਾਲਾ ਸੀ। ਉਸ ਵਿੱਚ ਰਾਜਾ, ਉਸ ਦੇ ਕਰਮਚਾਰੀ ਤੇ ਸਿਪਾਹੀ ਸ਼ਹਿਰ ਦੀਆਂ ਗਲੀਆਂ ਵਿੱਚ ਜਲੂਸ ਬਣਾ ਕੇ ਨਿਕਲਦੇ ਸਨ। ਸਭ ਲੋਕਾਂ ਨੇ ਰਾਜੇ ਨੂੰ ਕਿਹਾ, "ਮਹਾਰਾਜ! ਤੁਹਾਨੂੰ ਇਹ ਨਵੀਂ ਪੁਸ਼ਾਕ ਸਾਰਵਜਨਿਕ ਪਰਦਰਸ਼ਨ ਲਈ ਜ਼ਰੂਰ ਪਾਉਣੀ ਚਾਹੀਦੀ ਹੈ। ਪਰਜਾ ਵਿੱਚ ਇਸ ਦੀ ਬੜੀ ਚਰਚਾ ਹੈ। ਸਭ ਇਸ ਨੂੰ ਵੇਖਣਾ ਚਾਹੁੰਦੇ ਹਨ।"

ਦੂਜੇ ਦਿਨ ਉਨ੍ਹਾਂ ਦੋਹਾਂ ਆਦਮੀਆਂ ਨੇ ਐਵੇਂ ਹੀ ਦਿਖਾਵੇ ਲਈ ਮਸ਼ੀਨ ਤੋਂ ਕਪੜਾ ਉਤਾਰਿਆ ਤੇ ਪੁਸ਼ਾਕ ਤਿਆਰ ਕਰਨ ਲਈ ਉਸ ਨੂੰ ਮੇਜ਼ ਤੇ ਫੈਲਾ ਦਿੱਤਾ। ਉਨ੍ਹਾਂ ਨੇ ਉਸ ਨੂੰ ਇਧਰ ਉਧਰ ਕੱਟਿਆ ਤੇ ਸਾਰਾ ਦਿਨ ਕੈਂਚੀਆਂ ਚਲਾਉਂਦੇ ਰਹੇ। ਸ਼ਾਮ ਨੂੰ ਉਹ ਸੂਈਆਂ ਲੈ ਕੇ ਕਪੜੇ ਸੀਣ ਦਾ ਬਹਾਨਾ ਕਰਨ ਲੱਗੇ। ਉਹ ਸਾਰੀ ਰਾਤ ਤੇ ਅਗਲੇ ਦਿਨ ਵੀ ਕੰਮ ਕਰਦੇ ਰਹੇ। ਤੀਜੇ ਦਿਨ ਤੜਕੇ ਹੀ ਉਨ੍ਹਾਂ ਨੇ ਰਾਜੇ ਕੋਲ ਇਹ ਖ਼ਬਰ ਭਿਜਵਾਈ ਕਿ ਪੁਸ਼ਾਕ ਬਣ ਕੇ ਤਿਆਰ ਹੋ ਗਈ ਹੈ।

ਰਾਜਾ ਖ਼ਾਸ ਆਦਮੀਆਂ ਨੂੰ ਨਾਲ ਲੈ ਕੇ ਉਥੇ ਪਹੁੰਚਿਆ। ਉਸ ਨੇ ਆਪਣੇ ਪੁਰਾਣੇ ਕਪੜੇ ਉਤਾਰ ਦਿੱਤੇ ਤੇ ਫੇਰ ਦੋਵੇਂ ਠੱਗ ਉਸ ਨੂੰ ਨਵੇਂ ਕਪੜੇ ਪੁਆਉਣ ਲੱਗੇ।

"ਕਿੰਨੇ ਸੁਹਣੇ ਸੀਤੇ ਹੋਏ ਹਨ!" ਉਹ ਦੋਵੇਂ ਆਦਮੀ ਛੇਤੀ ਨਾਲ ਬੋਲੇ, "ਤੇ ਤੁਹਾਡੇ ਸਰੀਰ ਤੇ ਠੀਕ ਵੀ ਆਏ ਹਨ।"

"ਹਾਂ ਹਾਂ! ਬਹੁਤ ਵਧੀਆਂ ਬਣੇ ਹਨ।" ਰਾਜੇ ਨੇ ਕਿਹਾ ਤੇ ਫੇਰ ਆਪਣੇ ਦੁਆਲੇ ਚੱਕਰ ਲਾ ਕੇ ਵੇਖਣ ਲੱਗਾ, "ਕਿੰਨੀ ਸੁਹਣੀ ਪੁਸ਼ਾਕ ਹੈ, ਕਿੰਨੀ ਅੱਛੀ ਸਿਲਾਈ ਹੈ!" ਰਾਜੇ ਨੇ ਕਿਹਾ, "ਮੈਂ ਬੜਾ ਹੀ ਖ਼ੁਸ਼ ਹਾਂ।" ਬਾਕੀ ਸਭ ਵੇਖਣ ਵਾਲਿਆਂ ਨੇ ਵੀ ਉਸ ਦੀ ਹਾਂ ਵਿੱਚ ਹਾਂ ਮਿਲਾਈ ਤੇ ਖ਼ੂਬ ਖ਼ੁਸ਼ੀ ਪਰਗਟ ਕੀਤੀ।

"ਪਰਦਰਸ਼ਨ ਲਈ ਸਭ ਤਿਆਰੀਆਂ ਹੋ ਚੁਕੀਆਂ ਹਨ ਮਹਾਰਾਜ!" ਪਰਧਾਨ ਅਧਿਕਾਰੀ ਨੇ ਰਾਜੇ ਕੋਲ ਜਾ ਕੇ ਕਿਹਾ। ਰਾਜਾ ਬਾਹਰ ਨਿਕਲਿਆ। ਸੰਗੀਤ ਦਾ ਖ਼ਾਸ ਪਰੋਗਰਾਮ ਕੀਤਾ ਗਿਆ ਸੀ। ਘੋੜੇ ਇਧਰ ਉਧਰ ਕੁੱਦਣ ਲੱਗੇ ਤੇ ਉਨ੍ਹਾਂ ਤੇ ਸਵਾਰ ਸਿਪਾਹੀ ਉਨ੍ਹਾਂ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰਨ ਲੱਗੇ। ਪੈਦਲ ਚਲਣ ਵਾਲੇ ਸਿਪਾਹੀ ਸਿੱਧੀਆਂ ਕਤਾਰਾਂ ਵਿੱਚ ਖੜੇ ਕੀਤੇ ਗਏ। ਸੰਗੀਤ ਗੂੰਜਣ ਲੱਗਾ ਤੇ ਇਕ ਲੰਮਾ ਜਲੂਸ ਸ਼ਹਿਰ ਦੀਆਂ ਗਲੀਆਂ ਵਿੱਚੋਂ ਹੁੰਦਾ ਹੋਇਆ ਚਲ ਪਿਆ।

ਸੜਕ ਦੇ ਦੋਵੇਂ ਪਾਸੇ ਖੜੇ ਲੋਕ ਉੱਚੀ ਉੱਚੀ ਕਹਿ ਰਹੇ ਸਨ, "ਰਾਜੇ ਦੀ ਪੁਸ਼ਾਕ ਕਿੰਨੀ ਸੁਹਣੀ ਹੈ! ਵੇਖੋ, ਦੋ ਮੁੰਡੇ ਉਸ ਦੇ ਪਿੱਛੇ ਪਿੱਛੇ ਪੁਸ਼ਾਕ ਦਾ ਪਿਛਲਾ ਹਿੱਸਾ ਫੜ ਕੇ ਚਲ ਰਹੇ ਹਨ, ਤਾਂ ਜੋ ਉਸ ਦੇ ਸੁੰਦਰ ਰੰਗ ਖ਼ਰਾਬ ਨਾ ਹੋ ਜਾਣ।"

ਇੰਨੀ ਭੀੜ ਵਿੱਚ ਹਰ ਆਦਮੀ ਇਹ ਸੋਚ ਰਿਹਾ ਸੀ ਕਿ ਉਸ ਦੇ ਸਿਵਾ ਬਾਕੀ ਸਭ ਉਸ ਪੁਸ਼ਾਕ ਨੂੰ ਵੇਖ ਰਹੇ ਹਨ। ਇਸ ਲਈ ਹਰ ਆਦਮੀ ਇਹ ਪ੍ਰਗਟ ਕਰ ਰਿਹਾ ਸੀ ਕਿ ਉਹ ਰਾਜੇ ਦੀ ਪੁਸ਼ਾਕ ਵੇਖ ਰਿਹਾ ਹੈ, ਕਿਉਂਕਿ ਕੋਈ ਵੀ ਆਪਣੇ ਆਪ ਨੂੰ ਮੂਰਖ ਜਾਂ ਅਯੋਗ ਨਹੀਂ ਸਾਬਤ ਕਰਨਾ ਚਾਹੁੰਦਾ ਸੀ।

ਜਲੂਸ ਸ਼ਹਿਰ ਦਾ ਚੱਕਰ ਲਾ ਕੇ ਦੂਜੇ ਸਿਰੇ ਤੇ ਪਹੁੰਚ ਗਿਆ। ਰਾਜੇ ਦੀ ਪੁਸ਼ਾਕ ਵੇਖਣ ਲਈ ਸੜਕ ਦੇ ਕਿਨਾਰੇ ਤੇ ਮਕਾਨਾਂ ਦੀਆਂ ਛੱਤਾਂ ਤੇ ਭੀੜ ਲੱਗੀ ਹੋਈ ਸੀ। ਛੱਤ ਤੇ ਬੈਠੇ ਇਕ ਬੱਚੇ ਨੇ ਚੀਕ ਕੇ ਕਿਹਾ, "ਓਏ! ਇਨ੍ਹਾਂ ਨੇ ਤਾਂ ਕੁਝ ਵੀ ਨਹੀਂ ਪਾਇਆ ਹੋਇਆ।" ਪਰ ਉਸ ਦੀ ਗੱਲ ਕਿਸੇ ਨੇ ਨਾ ਸੁਣੀ।

"ਇਨ੍ਹਾਂ ਨੇ ਕੁਝ ਵੀ ਨਹੀਂ ਪਾਇਆ ਹੋਇਆ," ਬੱਚਾ ਫੇਰ ਚੀਕ ਕੇ ਬੋਲਿਆ।

"ਇਸ ਛੋਟੇ ਬੱਚੇ ਦੀ ਗੱਲ ਸੁਣੋ।" ਇਹ ਕਹਿੰਦੇ ਹੋਏ ਉਸ ਦਾ ਪਿਤਾ ਹੱਸ ਪਿਆ। ਮਾਂ ਨੇ ਇਹ ਸੁਣਿਆ ਤਾਂ ਉਸ ਨੇ ਆਪਣੇ ਭਰਾ ਨੂੰ ਕਿਹਾ, ਭਰਾ ਨੇ ਆਪਣੇ ਮਿੱਤਰ ਨੂੰ ਤੇ ਇਸ ਤਰ੍ਹਾਂ ਗੱਲ ਫੈਲਦੀ ਗਈ।

ਆਖ਼ਰ ਭੀੜ ਵਿੱਚ ਖੜੇ ਸਭ ਲੋਕ ਬੋਲੇ, "ਸੱਚਮੁਚ ਰਾਜੇ ਨੇ ਕੁਝ ਵੀ ਨਹੀਂ ਪਾਇਆ ਹੋਇਆ।"

"ਇੰਜ ਜਾਪਦਾ ਹੈ ਕਿ ਇਹ ਲੋਕ ਠੀਕ ਹੀ ਕਹਿ ਰਹੇ ਹਨ," ਰਾਜੇ ਨੇ ਦਿਲ ਵਿੱਚ ਸੋਚਿਆ। "ਪਰ ਮੈਨੂੰ ਆਪਣਾ ਇਹ ਪਰਦਰਸ਼ਨ ਪੂਰਾ ਕਰਨਾ ਚਾਹੀਦਾ ਹੈ, ਕਿਉਂਕਿ ਜੇ ਇਸ ਨੂੰ ਇਥੇ ਹੀ ਖ਼ਤਮ ਕਰ ਦਿੱਤਾ ਤਾਂ ਬੜੀ ਬੇਇਜ਼ਤੀ ਹੋਵੇਗੀ।"

ਰਾਜਾ ਅੱਗੇ ਵਧਦਾ ਗਿਆ, ਅਧਿਕਾਰੀ ਵੀ ਚਲਦੇ ਗਏ, ਸਿਪਾਹੀ ਪਰੇਡ ਕਰਦੇ ਹੋਏ ਅੱਗੇ ਟੁਰਦੇ ਗਏ, ਸੰਗੀਤ ਚਲਦਾ ਰਿਹਾ ਤੇ ਉਹ ਦੋ ਮੁੰਡੇ ਉਸ ਦੀ ਪੁਸ਼ਾਕ ਦਾ ਪਿਛਲਾ ਹਿੱਸਾ ਫੜੀ ਉਸ ਦੇ ਪਿੱਛੇ ਪਿੱਛੇ ਚਲਦੇ ਗਏ।

## ਅਭਿਆਸ

**I. ਦੱਸੋ ਭਲਾ :—**

1. ਰਾਜੇ ਨੂੰ ਕੀ ਸ਼ੌਕ ਸੀ?
2. ਦੋਵੇਂ ਅਜੀਬ ਆਦਮੀ ਕੌਣ ਸਨ?
3. ਉਨ੍ਹਾਂ ਨੇ ਰਾਜੇ ਨੂੰ ਕੀ ਕਿਹਾ?
4. ਰਾਜਾ ਉਨ੍ਹਾਂ ਦੀ ਗੱਲ ਕਿਉਂ ਮੰਨ ਗਿਆ?
5. ਪਰਧਾਨ ਅਧਿਕਾਰੀ ਨੇ ਠੱਗਾਂ ਕੋਲ ਜਾ ਕੇ ਕੀ ਵੇਖਿਆ?
6. ਉਸ ਨੇ ਆ ਕੇ ਰਾਜੇ ਨੂੰ ਕੀ ਦੱਸਿਆ?
7. ਮੁਖ ਨਿਆਂ ਅਧਿਕਾਰੀ ਨੇ ਰਾਜੇ ਨੂੰ ਕੀ ਕਿਹਾ?
8. ਜਦੋਂ ਰਾਜਾ ਆਪ ਕਪੜਾ ਵੇਖਣ ਗਿਆ ਤਾਂ ਉਸ ਨੇ ਕੀ ਸੋਚਿਆ?
9. ਜਲੂਸ ਵਿੱਚ ਰਾਜੇ ਨੇ ਕਿਸ ਤਰ੍ਹਾਂ ਦੀ ਪੁਸ਼ਾਕ ਪਾਈ ਹੋਈ ਸੀ?
10. ਲੋਕਾਂ ਨੂੰ ਕਿਸ ਤਰ੍ਹਾਂ ਯਕੀਨ ਹੋਇਆ ਕਿ ਉਸ ਨੇ ਕੁਝ ਵੀ ਨਹੀਂ ਪਾਇਆ ਹੋਇਆ ਸੀ?

**II. ਵਾਕ ਬਣਾਓ :—**

ਪੁਸ਼ਾਕ, ਮੂਰਖ, ਮਸ਼ੀਨ, ਅਯੋਗ, ਪਰਧਾਨ ਅਧਿਕਾਰੀ, ਅਕਲਮੰਦ, ਖ਼ੂਬਸੂਰਤ, ਨਿਆਂ ਅਧਿਕਾਰੀ, ਹੈਰਾਨੀ, ਪ੍ਰਸਿਧਤਾ, ਬੁਧੀਮਾਨ, ਆਲੇ ਦੁਆਲੇ, ਵਿਸ਼ਵਾਸ, ਅਚਰਜ, ਸਾਰਵਜਨਿਕ, ਪਰਦਰਸ਼ਨ, ਜਲੂਸ, ਪਰੇਡ।

**III. ਇਸ ਕਹਾਣੀ ਨੂੰ ਜ਼ਬਾਨੀ ਸੁਣਾਓ।**

**IV. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।**

# ਸਾਡਾ ਪੰਜਾਬ

ਇਹ ਸਾਡਾ ਪੰਜਾਬ ਪਿਆਰਾ
ਸਾਰੀ ਦੁਨੀਆਂ ਨਾਲੋਂ ਪਿਆਰਾ।
ਸਭ ਤੋਂ ਵਖਰੀ ਇਸ ਦੀ ਸ਼ਾਨ।
ਇਸ ਦੇ ਜੋਧੇ ਇਸ ਦੇ ਬੀਰ
ਬਦਲ ਰਹੇ ਆਪਣੀ ਤਕਦੀਰ
ਕਾਇਆ ਦੇਸ਼ ਦੀ ਨੂੰ ਪਲਟਾਣ।
ਦਰਿਆਵਾਂ ਦੇ ਨਿਰਮਲ ਨੀਰ
ਖਿੱਚ ਰਹੇ ਸੋਹਣੀ ਤਸਵੀਰ।
ਖੇਤਾਂ ਵਿੱਚ ਫ਼ਸਲਾਂ ਲਹਿਰਾਣ।
ਰਹੇ ਜੁਗਾਂ ਤਕ ਏਵੇਂ ਵਸਦਾ
ਦੇਸ਼ ਅਸਾਡਾ ਗਾਉਂਦਾ ਹਸਦਾ।
ਦੁਨੀਆਂ ਭਰ 'ਚੋਂ ਇਹ ਬਲਵਾਨ।

# ਡਾਕਖ਼ਾਨੇ ਦੀ ਕਹਾਣੀ

ਅਸੀਂ ਆਪਣੇ ਮਿੱਤਰਾਂ ਤੇ ਰਿਸ਼ਤੇਦਾਰਾਂ ਨੂੰ ਅਕਸਰ ਖ਼ਤ ਲਿਖਦੇ ਹਾਂ ਤੇ ਉਨ੍ਹਾਂ ਦੇ ਖ਼ਤ ਸਾਡੇ ਕੋਲ ਆਉਂਦੇ ਹਨ। ਇਸ ਤਰ੍ਹਾਂ ਸਾਨੂੰ ਉਨ੍ਹਾਂ ਦੀ ਖ਼ਬਰ ਮਿਲਦੀ ਰਹਿੰਦੀ ਹੈ। ਸਿਰਫ਼ ਥੋੜੇ ਜਿਹੇ ਪੈਸੇ ਖ਼ਰਚ ਕਰ ਕੇ ਅਸੀਂ ਆਪਣੇ ਮਿੱਤਰ ਜਾਂ ਰਿਸ਼ਤੇਦਾਰ ਨੂੰ ਦੁਨੀਆਂ ਦੇ ਕਿਸੇ ਕੋਨੇ ਵਿੱਚ ਖ਼ਬਰ ਭੇਜ ਸਕਦੇ ਹਾਂ।

ਅਜਕਲ੍ਹ ਖ਼ਤ ਲਿਖਣਾ ਇਕ ਬੜੀ ਸਾਧਾਰਣ ਗੱਲ ਜਾਪਦੀ ਹੈ, ਪਰ ਹਮੇਸ਼ਾ ਇਸ ਤਰ੍ਹਾਂ ਨਹੀਂ ਸੀ। ਜੇ ਅੰਮ੍ਰਿਤਸਰ ਦੇ ਕਿਸੇ ਆਦਮੀ ਨੇ ਆਪਣੇ ਰਿਸ਼ਤੇਦਾਰ ਨੂੰ ਦਿੱਲੀ ਖ਼ਤ ਭੇਜਣਾ ਹੁੰਦਾ ਤਾਂ ਉਹ ਖ਼ਤ ਲਿੱਖ ਕੇ ਇਕ ਖ਼ਾਸ ਆਦਮੀ ਨੂੰ ਦੇ ਦੇਂਦਾ। ਉਹ ਆਦਮੀ ਹਰ ਰੋਜ਼ ਥੋੜ੍ਹਾ ਥੋੜ੍ਹਾ ਪੈਦਲ ਚਲ ਕੇ ਜਾਂ ਘੋੜੇ ਤੇ ਸਵਾਰ ਹੋ ਕੇ ਕਈ ਦਿਨਾਂ ਬਾਅਦ ਦਿੱਲੀ ਪਹੁੰਚਦਾ। ਇਸ ਸਾਰੇ ਰਸਤੇ ਦੇ ਆਉਣ ਜਾਣ ਦਾ ਖ਼ਰਚ ਖ਼ਤ ਲਿਖਣ ਵਾਲੇ ਨੂੰ ਦੇਣਾ ਪੈਂਦਾ ਸੀ। ਇਸ ਤਰ੍ਹਾਂ ਖ਼ਤ ਲਿਖਣਾ ਬੜਾ ਮਹਿੰਗਾ ਹੁੰਦਾ ਸੀ ਤੇ ਕੇਵਲ ਬਹੁਤ ਅਮੀਰ ਆਦਮੀ ਹੀ ਖ਼ਤ ਲਿਖਿਆ ਕਰਦੇ ਸਨ।



ਉਨ੍ਹਾਂ ਦਿਨਾਂ ਵਿੱਚ ਬਾਦਸ਼ਾਹਾਂ ਨੂੰ ਅਕਸਰ ਦੇਸ਼ ਦੇ ਭਿੰਨ ਭਿੰਨ ਹਿੱਸਿਆਂ ਤੋਂ ਖ਼ਬਰਾਂ ਮੰਗਵਾਉਣ ਤੇ ਹੁਕਮ ਭੇਜਣ ਦੀ ਲੋੜ ਰਹਿੰਦੀ ਸੀ। ਸੜਕਾਂ ਤੇ ਡਾਕ ਤੇਜ਼ੀ ਨਾਲ ਲੈ ਜਾਣ ਲਈ ਪੰਦਰ੍ਹਾਂ ਪੰਦਰਾਂ ਵੀਹ ਵੀਹ ਕੋਹ ਦੇ ਫ਼ਾਸਲੇ ਤੇ ਸਰਾਂਵਾਂ ਬਣੀਆਂ ਹੁੰਦੀਆਂ ਸਨ। ਇਥੇ ਹਰ ਵਕਤ ਤਾਜ਼ਾ ਦਮ ਘੋੜੇ

ਤਿਆਰ ਰਹਿੰਦੇ ਸਨ। ਸਰਾਂ ਤੇ ਪਹੁੰਚ ਕੇ ਡਾਕੀਆ ਥੱਕਿਆ ਹੋਇਆ ਘੋੜਾ ਛੱਡ ਦੇਂਦਾ ਤੇ ਨਵਾਂ ਘੋੜਾ ਲੈ ਲੈਂਦਾ। ਇਸ ਤਰ੍ਹਾਂ ਦੇਸ਼ ਭਰ ਵਿੱਚ ਡਾਕ ਬੜੀ ਤੇਜ਼ੀ ਨਾਲ ਚਲਦੀ ਸੀ।

ਵਰਤਮਾਨ ਡਾਕ ਦਾ ਆਰੰਭ ਇੰਗਲਿਸਤਾਨ ਵਿੱਚ ਹੋਇਆ। ਸ਼ਾਹੀ ਡਾਕ ਲੈ ਜਾਣ ਵਾਲੇ ਨੂੰ ਪੋਸਟ ਬੁਆਇ ਜਾਂ ਹਰਕਾਰਾ ਕਹਿੰਦੇ ਸਨ। ਇਹ ਹਰਕਾਰੇ ਸਰਕਾਰੀ ਚਿੱਠੀਆਂ ਤੋਂ ਇਲਾਵਾ ਲੋਕਾਂ ਦੇ ਨਿਜੀ ਖ਼ਤ ਵੀ ਲੈ ਜਾਣ ਲੱਗ ਪਏ।

ਇਹ ਹਰਕਾਰੇ ਘੋੜੇ ਤੇ ਸਵਾਰ ਹੋ ਕੇ ਚਲਦੇ ਸਨ। ਹਰਕਾਰੇ ਕੋਲ ਇਕ ਹਾਰਨ ਹੁੰਦਾ ਸੀ। ਥੋੜੀ ਥੋੜੀ ਦੂਰ ਜਾ ਕੇ ਉਹ ਹਾਰਨ ਵਜਾਂਦਾ ਜਾਂਦਾ। ਸੜਕਾਂ ਦੇ ਕੰਢੇ ਤੇ ਸਰਾਂਵਾਂ ਬਣੀਆਂ ਹੁੰਦੀਆਂ ਸਨ। ਇਥੇ ਹਰਕਾਰੇ ਨੂੰ ਖਾਣ ਪੀਣ ਲਈ ਮਿਲ ਜਾਂਦਾ ਤੇ ਉਹ ਆਪਣਾ ਘੋੜਾ ਵੀ ਬਦਲ ਲੈਂਦਾ।

ਹੌਲੀ ਹੌਲੀ ਲੋਕੀ ਇਨ੍ਹਾਂ ਸਰਾਂਵਾਂ ਨੂੰ ਡਾਕਘਰ ਕਹਿਣ ਲੱਗ ਪਏ ਤੇ ਸਰਾਂਵਾਂ ਦੇ ਮਾਲਕਾਂ ਨੂੰ ਡਾਕ ਬਾਬੂ। ਲੋਕੀ ਖ਼ਤ ਲਿਖ ਕੇ ਡਾਕ ਬਾਬੂ ਨੂੰ ਦੇ ਜਾਂਦੇ ਸਨ। ਜਦ ਹਰਕਾਰਾ ਆਉਂਦਾ ਤਾਂ ਉਹ ਡਾਕ ਬਾਬੂ ਕੋਲੋਂ ਇਹ ਚਿੱਠੀਆਂ ਲੈ ਲੈਂਦਾ ਤੇ ਉਸ ਸ਼ਹਿਰ ਦੇ ਕੁਝ ਖ਼ਤ ਉਸ ਨੂੰ ਦੇ ਦੇਂਦਾ। ਹਰ ਡਾਕਘਰ ਦੇ ਬਾਹਰ ਇਕ ਹਾਰਨ ਦਾ ਨਿਸ਼ਾਨ ਬਣਿਆ ਹੁੰਦਾ ਸੀ ਜਿਸ ਦਾ ਮਤਲਬ ਸੀ ਕਿ ਇਹ ਸਰਾਂ ਡਾਕਘਰ ਦੀ ਹੈ।

ਵਕਤ ਗੁਜ਼ਰਨ ਨਾਲ ਵਧੇਰੇ ਆਦਮੀ ਖ਼ਤ ਲਿਖਣ ਲੱਗੇ। ਹਰਕਾਰੇ ਦਾ ਥੈਲਾ ਦਿਨੋਂ ਦਿਨ ਵੱਡਾ ਹੋਣ ਲੱਗਾ ਤਾਂ ਡਾਕ ਬੱਘੀਆਂ ਤੇ ਜਾਣ ਲੱਗੀ। ਇਹ ਬੱਘੀਆਂ ਹਰਕਾਰੇ ਨਾਲੋਂ ਤੇਜ਼ ਚਲਦੀਆਂ ਸਨ। 1784 ਵਿੱਚ ਡਾਕ ਲੈ ਕੇ ਸਭ ਤੋਂ ਪਹਿਲੀ ਬੱਘੀ ਲੰਦਨ ਤੋਂ ਬ੍ਰਿਸਲ ਲਈ ਰਵਾਨਾ ਹੋਈ। ਇਸ ਨੇ 180 ਕਿਲੋਮੀਟਰ ਦਾ ਫ਼ਾਸਲਾ 17 ਘੰਟਿਆਂ ਵਿੱਚ ਤਹਿ ਕੀਤਾ। ਉਸ ਜ਼ਮਾਨੇ ਦੇ ਮੁਤਾਬਕ ਇਹ ਰਫ਼ਤਾਰ ਕਾਫ਼ੀ ਤੇਜ਼ ਸੀ।

ਉਨ੍ਹਾਂ ਦਿਨਾਂ ਵਿੱਚ ਲੋਕ ਖ਼ਤ ਲਿਖ ਕੇ ਲਿਫ਼ਾਫ਼ੇ ਵਿੱਚ ਨਹੀਂ ਸਨ ਪਾਂਦੇ, ਬਲਕਿ ਕਾਗ਼ਜ਼ ਤਹਿ ਕਰ ਕੇ ਉਤੇ ਲਾਖ ਦੀ ਮੋਹਰ ਲਾ ਦੇਂਦੇ ਸਨ। ਇਨ੍ਹਾਂ ਚਿੱਠੀਆਂ ਤੇ ਟਿਕਟ ਨਹੀਂ ਲੱਗਦੇ ਸਨ ਤੇ ਨਾ ਹੀ ਕੋਈ ਲੈਟਰ ਬਕਸ ਹੁੰਦੇ ਸਨ। ਚਿੱਠੀਆਂ ਡਾਕਖ਼ਾਨੇ ਤਕ ਲਿਖਣ ਵਾਲੇ ਨੂੰ ਖ਼ੁਦ ਹੀ ਪਹੁੰਚਾਣੀਆਂ ਪੈਂਦੀਆਂ ਸਨ।

ਵੱਡਿਆਂ ਵੱਡਿਆਂ ਸ਼ਹਿਰਾਂ ਵਿੱਚ ਇਕ ਡਾਕੀਆ ਚਲਦਾ ਸੀ। ਉਹ ਘੰਟੀ ਵਜਾਂਦਾ ਹੋਇਆ ਗਲੀ ਗਲੀ ਵਿੱਚ ਜਾਂਦਾ ਤੇ ਜਿਨ੍ਹਾਂ ਲੋਕਾਂ ਨੇ ਚਿੱਠੀਆਂ ਭੇਜਣੀਆਂ ਹੁੰਦੀਆਂ ਉਹ ਉਸ ਨੂੰ ਦੇ ਦੇਂਦੇ। ਚਿੱਠੀਆਂ ਦੇਣ ਲਈ ਕੋਈ ਘਰ ਘਰ ਨਹੀਂ ਸੀ ਆਉਂਦਾ, ਬਲਕਿ ਡਾਕਘਰ ਵਿੱਚ ਜਾ ਕੇ ਚਿੱਠੀ ਆਪ ਹੀ ਲਿਆਉਣੀ ਪੈਂਦੀ ਸੀ। ਚਿੱਠੀ ਲੈਣ ਲੱਗਿਆਂ ਡਾਕ ਖ਼ਰਚ ਵੀ ਦੇਣਾ ਪੈਂਦਾ, ਜਿਹੜਾ ਕਿ ਫ਼ਾਸਲੇ ਦੇ ਮੁਤਾਬਕ ਘਟ ਵਧ ਹੁੰਦਾ ਸੀ।

ਕਈ ਸਾਲ ਤਕ ਡਾਕ ਲੈ ਜਾਣ ਲਈ ਬੱਘੀਆਂ ਦੀ ਹੀ ਵਰਤੋਂ ਹੁੰਦੀ ਰਹੀ। ਰੇਲ ਗੱਡੀਆਂ ਬਣਨ ਦੇ ਬਾਅਦ ਇਹ ਕੰਮ ਰੇਲ ਗੱਡੀਆਂ ਦੇ ਸਪੁਰਦ ਹੋ ਗਿਆ। 1830 ਵਿੱਚ ਡਾਕ ਦਾ ਥੈਲਾ ਪਹਿਲੀ ਵਾਰੀ ਲਿਵਰਪੂਲ ਤੋਂ ਮਾਨਚੈਸਟਰ ਤਕ ਰੇਲ ਗੱਡੀ ਵਿੱਚ ਭੇਜਿਆ ਗਿਆ। ਇਸ ਤੋਂ ਬਾਅਦ ਡਾਕ ਦੀ ਆਵਾਜਾਈ ਵਿੱਚ ਬੜੀ ਤੇਜ਼ੀ ਨਾਲ ਤਰੱਕੀ ਹੋਈ। ਚਿੱਠੀਆਂ ਪਾਣ ਲਈ ਲੈਟਰ ਬਕਸ ਬਣਾਏ ਗਏ।



ਸਭ ਤੋਂ ਪਹਿਲਾ ਲੈਟਰ ਬਕਸ 1855 ਵਿੱਚ ਬਣਿਆ। ਲੇਕਿਨ ਹਾਲੀ ਤਕ ਚਿੱਠੀ ਭੇਜਣ ਦਾ ਖ਼ਰਚ ਫ਼ਾਸਲੇ ਦੇ ਮੁਤਾਬਕ ਹੀ ਲਿਆ ਜਾਂਦਾ ਸੀ। ਸਰ ਰੌਲੈਨ ਹਿਲ ਨੇ ਬੜੀ ਭਾਰੀ ਤਬਦੀਲੀ ਕੀਤੀ। ਸਰ ਰੌਲੈਨ ਹਿਲ ਨੇ ਵੇਖਿਆ ਕਿ ਚਿੱਠੀਆਂ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਭੇਜਣ ਵਿੱਚ ਬਹੁਤਾ ਖ਼ਰਚ ਨਹੀਂ ਆਉਂਦਾ। ਅਸਲੀ ਖ਼ਰਚ ਤਾਂ ਚਿੱਠੀਆਂ ਇਕੱਠੀਆਂ ਕਰਨ ਤੇ ਉਨ੍ਹਾਂ ਨੂੰ ਘਰ ਘਰ ਪਹੁੰਚਾਣ ਵਿੱਚ ਆਉਂਦਾ ਹੈ। ਸਰ ਰੌਲੈਨ ਨੇ ਬਰਤਾਨੀਆ ਸਰਕਾਰ ਕੋਲ ਇਹ ਤਜਵੀਜ਼ ਰਖੀ ਕਿ ਜੇ ਲੋਕ ਬਹੁਤ ਸਾਰੇ ਖ਼ਤ ਲਿਖਣ ਤਾਂ ਡਾਕ ਖ਼ਰਚ ਘਟ ਸਕਦਾ ਹੈ। ਪਹਿਲਾਂ ਤਾਂ ਬਰਤਾਨੀਆ ਸਰਕਾਰ ਨੇ ਇਹ ਤਜਵੀਜ਼ ਰੱਦ ਕਰ ਦਿੱਤੀ, ਲੇਕਿਨ ਸਰ ਰੌਲੈਨ ਆਪਣੀ ਗੱਲ ਤੇ ਅੜਿਆ ਰਿਹਾ। ਅਖ਼ੀਰ ਸਰਕਾਰ ਨੇ ਇਹ ਗੱਲ ਮੰਨ ਲਈ। 1840 ਵਿੱਚ ਰੌਲੈਨ ਦੀ ਤਜਵੀਜ਼ ਦੇ ਮੁਤਾਬਕ ਸਾਰੇ ਮੁਲਕ ਲਈ ਇਕੋ ਹੀ ਰੇਟ—ਇਕ ਖ਼ਤ ਲਈ ਇਕ ਪੈਨੀ, ਮੁਕੱਰਰ ਕੀਤੀ ਗਈ। ਸਰ ਰੌਲੈਨ ਹਿਲ ਨੇ ਹੀ ਸਭ ਤੋਂ ਪਹਿਲਾਂ ਡਾਕ ਟਿਕਟਾਂ ਦਾ ਤਰੀਕਾ ਸ਼ੁਰੂ ਕੀਤਾ। ਉਸ ਤੋਂ ਪਹਿਲਾਂ ਚਿੱਠੀ ਭੇਜਣ ਦਾ ਖ਼ਰਚ ਨਕਦ ਲਿਆ ਜਾਂਦਾ ਸੀ। ਨਵੇਂ ਤਰੀਕੇ ਨਾਲ ਟਿਕਟ ਖ਼ਰੀਦ ਕੇ ਚਿੱਠੀ ਤੇ ਲਾਣ ਦਾ ਤਰੀਕਾ ਚਲ ਪਿਆ। ਟਿਕਟ ਇਕ ਤਰ੍ਹਾਂ ਦੀ ਰਸੀਦ ਹੈ ਕਿ ਖ਼ਤ ਭੇਜਣ ਦੀ ਫ਼ੀਸ ਵਸੂਲ ਪਾ ਲਈ ਹੈ।

ਅਜਕਲ੍ਹ ਡਾਕ ਰੇਲ ਗੱਡੀਆਂ, ਸਮੁੰਦਰੀ ਜਹਾਜ਼ਾਂ ਤੇ ਹਵਾਈ ਜਹਾਜ਼ਾਂ ਰਾਹੀਂ ਸਭ ਦੇਸ਼ਾਂ ਵਿੱਚਕਾਰ ਲਿਆਉਣ ਤੇ ਲੈ ਜਾਣ ਦਾ ਪਰਬੰਧ ਹੈ। ਇੰਗਲਿਸਤਾਨ ਵਿੱਚ ਚਾਰ ਪੰਜ ਦਿਨ ਵਿੱਚ ਹੀ ਖ਼ਤ ਪਹੁੰਚ ਜਾਂਦਾ ਹੈ।

# ਅਭਿਆਸ

I. ਦੱਸੋ ਭਲਾ :—

1. ਪੁਰਾਣੇ ਜ਼ਮਾਨੇ ਵਿੱਚ ਖ਼ਤ ਕਿਸ ਤਰ੍ਹਾਂ ਭੇਜੇ ਜਾਂਦੇ ਸਨ?
2. ਉਸ ਜ਼ਮਾਨੇ ਵਿੱਚ ਬਾਦਸ਼ਾਹ ਦੇਸ਼ ਦੇ ਦੂਜਿਆਂ ਹਿੱਸਿਆਂ ਤੋਂ ਖ਼ਬਰਾਂ ਕਿਸ ਤਰ੍ਹਾਂ ਮੰਗਵਾਉਂਦੇ ਸਨ?
3. ਇੰਗਲੈਂਡ ਵਿੱਚ ਡਾਕ ਲੈ ਜਾਣ ਵਾਲੇ ਨੂੰ ਕੀ ਕਹਿੰਦੇ ਸਨ?
4. ਡਾਕਘਰ ਦਾ ਆਰੰਭ ਕਿਸ ਤਰ੍ਹਾਂ ਹੋਇਆ?
5. ਸਭ ਤੋਂ ਪਹਿਲਾਂ ਡਾਕ ਦੀ ਬੱਘੀ ਕਿਥੇ ਤੇ ਕਦੋਂ ਸ਼ੁਰੂ ਹੋਈ?
6. ਡਾਕ ਖ਼ਰਚ ਕਿਸ ਤਰ੍ਹਾਂ ਲਿਆ ਜਾਂਦਾ ਸੀ?
7. ਪਹਿਲਾ ਲੈਟਰ ਬਕਸ ਕਦੋਂ ਬਣਿਆ?
8. ਡਾਕ ਟਿਕਟਾਂ ਲਗਾਉਣ ਦਾ ਤਰੀਕਾ ਕਿਸ ਨੇ ਸ਼ੁਰੂ ਕੀਤਾ?
9. ਅਜ ਕਲ੍ਹ ਡਾਕ ਕਿਸ ਤਰ੍ਹਾਂ ਭੇਜੀ ਜਾਂਦੀ ਹੈ?

II. ਵਾਕ ਬਣਾਓ :—

ਡਾਕ, ਸਰਾਂ, ਪੋਸਟ ਬੁਆਇ, ਹਰਕਾਰਾ, ਡਾਕ ਬੱਘੀ, ਰਫ਼ਤਾਰ, ਲੈਟਰ ਬਕਸ, ਤਜਵੀਜ਼, ਮੁਕੱਰਰ, ਵਸੂਲ, ਪਰਬੰਧ।

III. ਖ਼ਾਲੀ ਥਾਂਵਾਂ ਭਰੋ :—

1. ਪੁਰਾਣੇ ਜ਼ਮਾਨੇ ਵਿੱਚ ............. ਆਦਮੀ ਹੀ ਖ਼ਤ ਲਿਖਦੇ ਸਨ।
2. ਡਾਕ ਤੇਜ਼ੀ ਨਾਲ ਲੈ ਜਾਣ ਲਈ ਪੰਦਰਾਂ ਪੰਦਰਾਂ ਵੀਹ ਵੀਹ ਕੋਹ ਦੇ ............. ਤੇ ............. ਬਣੀਆਂ ਹੁੰਦੀਆਂ ਸਨ।
3. ਵਰਤਮਾਨ ਡਾਕ ਦਾ ਆਰੰਭ ............. ਵਿੱਚ ਹੋਇਆ।
4. ਹਰਕਾਰੇ ............. ਤੇ ਸਵਾਰ ਹੋ ਕੇ ਚਲਦੇ ਸਨ।
5. ਹਰ ਡਾਕ ਘਰ ਦੇ ਬਾਹਰ ਇਕ ............. ਦਾ ਨਿਸ਼ਾਨ ਬਣਿਆ ਹੁੰਦਾ ਸੀ।
6. ਸਭ ਤੋਂ ਪਹਿਲੀ ਡਾਕ ਬੱਘੀ ਲੰਦਨ ਤੋਂ ............. ਲਈ ............. ਵਿੱਚ ਰਵਾਨਾ ਹੋਈ।
7. ਚਿੱਠੀ ਲੈਣ ਲਗਿਆਂ ............. ਦੇਣਾ ਪੈਂਦਾ ਸੀ।
8. ............. ਵਿੱਚ ਡਾਕ ਦਾ ਥੈਲਾ ਪਹਿਲੀ ਵਾਰੀ ਲਿਵਰਪੂਲ ਤੋਂ ............. ਤਕ ਗੱਡੀ ਵਿੱਚ ਭੇਜਿਆ ਗਿਆ।
9. ਸਭ ਤੋਂ ਪਹਿਲਾ ਲੈਟਰ ਬਕਸ ............. ਵਿੱਚ ਬਣਿਆ।
10. ............. ਨੇ ਹੀ ਸਭ ਤੋਂ ਪਹਿਲਾਂ ਡਾਕ ਟਿਕਟਾਂ ਦਾ ਤਰੀਕਾ ਸ਼ੁਰੂ ਕੀਤਾ।

# ਸਿਕੰਦਰ ਮਹਾਨ



ਸਿਕੰਦਰ ਬੜਾ ਮਸ਼ਹੂਰ ਬਾਦਸ਼ਾਹ ਹੋਇਆ ਹੈ। ਉਸ ਨੇ ਛੋਟੀ ਉਮਰ ਵਿੱਚ ਹੀ ਕਈ ਦੇਸ਼ ਫ਼ਤਹ ਕਰ ਕੇ ਇਕ ਵੱਡਾ ਸਾਮਰਾਜ ਕਾਇਮ ਕੀਤਾ।

ਸਿਕੰਦਰ ਦਾ ਪਿਤਾ ਫ਼ਿਲਿਪ, ਯੂਨਾਨ ਦੀ ਇਕ ਛੋਟੀ ਜਿਹੀ ਰਿਆਸਤ ਮਕਦੂਨੀਆ ਦਾ ਰਾਜਾ ਸੀ। ਇਕ ਦਿਨ ਫ਼ਿਲਿਪ ਨੂੰ ਇਕ ਘੋੜਾ ਤੋਹਫ਼ੇ ਦੇ ਤੌਰ ਤੇ ਭੇਜਿਆ ਗਿਆ। ਰਾਜਾ ਫ਼ਿਲਿਪ ਘੋੜੇ ਦੀ ਜਾਂਚ ਲਈ ਉਸ ਨੂੰ ਇਕ ਖੁਲੇ ਮੈਦਾਨ ਵਿੱਚ ਲੈ ਗਿਆ। ਬਹੁਤ ਸਾਰੇ ਦਰਬਾਰੀ ਤੇ ਸ਼ਹਿਜ਼ਾਦਾ ਸਿਕੰਦਰ ਵੀ ਨਾਲ ਸਨ।

ਘੋੜਾ ਵੇਖਣ ਵਿੱਚ ਬੜਾ ਤਕੜਾ ਤੇ ਸੁਹਣਾ ਸੀ। ਪਰ ਜਦੋਂ ਕੋਈ ਉਸ ਤੇ ਸਵਾਰੀ ਕਰਨ ਲਗਦਾ ਤਾਂ ਉਹ ਬੁਰੀ ਤਰ੍ਹਾਂ ਨੱਚਦਾ, ਟੱਪਦਾ ਤੇ ਦੁਲੱਤੇ ਚਲਾਂਦਾ। ਕਈ ਸ਼ਾਹ ਸਵਾਰਾਂ ਨੇ ਕੋਸ਼ਿਸ਼ ਕੀਤੀ ਪਰ ਘੋੜੇ ਤੇ ਕੋਈ ਸਵਾਰ ਨਾ ਹੋ ਸਕਿਆ। ਇਹ ਵੇਖ ਕੇ ਰਾਜਾ ਫ਼ਿਲਿਪ ਬਹੁਤ ਮਾਯੂਸ ਹੋਇਆ। ਉਸ ਨੇ ਕਿਹਾ "ਇਹੋ ਜਿਹਾ ਘੋੜਾ ਮੈਨੂੰ ਪੇਸ਼ ਕਰਨ ਦੀ ਕੀ ਲੋੜ ਸੀ, ਇਸ ਨੂੰ ਵਾਪਸ ਭੇਜ ਦਿਓ।"

ਸ਼ਹਿਜ਼ਾਦਾ ਸਿਕੰਦਰ ਇਹ ਸੁਣ ਕੇ ਬੜਾ ਦੁਖੀ ਹੋਇਆ। "ਅਫ਼ਸੋਸ ਦੀ ਗੱਲ ਹੈ," ਉਸ ਨੇ ਕਿਹਾ,



"ਕਿ ਇੰਨੇ ਅੱਛੇ ਘੋੜੇ ਨੂੰ ਅਸੀਂ ਸਿਰਫ਼ ਇਸ ਲਈ ਵਾਪਸ ਕਰ ਰਹੇ ਹਾਂ ਕਿ ਇਸ ਤੇ ਸਵਾਰੀ ਕਰਨ ਦੀ ਹਿੰਮਤ ਕਿਸੇ ਨੂੰ ਨਹੀਂ ਪਈ।"

ਰਾਜੇ ਨੇ ਔਖਿਆਂ ਹੋ ਕੇ ਕਿਹਾ, "ਸ਼ਹਿਜ਼ਾਦੇ, ਤੂੰ ਗੱਲ ਤਾਂ ਬੜੀ ਦਲੇਰੀ ਦੀ ਆਖੀ ਹੈ, ਪਰ ਸੁਆਦ ਤਾਂ ਏ ਕਿ ਇਸ ਤੇ ਚੜ੍ਹ ਕੇ ਵਿਖਾਏਂ।"

ਸ਼ਹਿਜ਼ਾਦਾ ਨੱਚਦੇ ਟੱਪਦੇ ਘੋੜੇ ਵੱਲ ਵਧਿਆ। ਉਸ ਦੀ ਲਗਾਮ ਹੱਥ ਵਿੱਚ ਫੜ ਕੇ ਉਸ ਨੇ ਘੋੜੇ ਨੂੰ ਪਿਆਰ ਕੀਤਾ ਤੇ ਫੇਰ ਉਸ ਦਾ ਮੂੰਹ ਸੂਰਜ ਵੱਲ ਮੋੜ ਦਿੱਤਾ। ਥੋੜੇ ਚਿਰ ਬਾਅਦ ਘੋੜਾ ਸ਼ਾਂਤ ਹੋ ਗਿਆ। ਸ਼ਹਿਜ਼ਾਦੇ ਨੇ ਉਸ ਦੀ ਪਿੱਠ ਤੇ ਥਾਪੜੀ ਦਿੱਤੀ ਤੇ ਉਛਲ ਕੇ ਉਸ ਤੇ ਸਵਾਰ ਹੋ ਗਿਆ।

ਸ਼ਹਿਜ਼ਾਦੇ ਦੇ ਸਵਾਰ ਹੁੰਦਿਆਂ ਹੀ ਘੋੜਾ ਹਵਾ ਦੀ ਤਰ੍ਹਾਂ ਉੱਡਣ ਲੱਗਾ ਤੇ ਵੇਖਦਿਆਂ ਵੇਖਦਿਆਂ ਹੀ ਅੱਖਾਂ ਤੋਂ ਉਹਲੇ ਹੋ ਗਿਆ। ਬਾਦਸ਼ਾਹ ਤੇ ਦਰਬਾਰੀ ਘਬਰਾਉਣ ਲੱਗੇ। ਉਨ੍ਹਾਂ ਨੂੰ ਡਰ ਸੀ ਕਿ ਸ਼ਹਿਜ਼ਾਦਾ ਘੋੜੇ ਤੋਂ ਡਿੱਗ ਪਿਆ ਤਾਂ ਬਚੇਗਾ ਨਹੀਂ।

ਘੋੜਾ ਕੁਝ ਦੂਰ ਤਾਂ ਬਹੁਤ ਤੇਜ਼ ਦੌੜਦਾ ਗਿਆ, ਪਰ ਅਖ਼ੀਰ ਥੱਕ ਕੇ ਉਹ ਹੌਲੀ ਹੋ ਗਿਆ ਤੇ

ਦੁੜਕੀ ਚਾਲ ਚਲਣ ਲੱਗਾ। ਸ਼ਹਿਜ਼ਾਦੇ ਨੇ ਘੋੜੇ ਦੀਆਂ ਵਾਗਾਂ ਮੋੜੀਆਂ ਤੇ ਵਾਪਸ ਉਥੇ ਹੀ ਆ ਗਿਆ, ਜਿਥੇ ਉਸ ਦਾ ਪਿਤਾ ਤੇ ਦਰਬਾਰੀ ਬਹੁਤ ਘਬਰਾਏ ਹੋਏ ਖੜੇ ਸਨ।

"ਘੋੜੇ ਵਿੱਚ ਕੋਈ ਨੁਕਸ ਨਹੀਂ ਸੀ," ਸਿਕੰਦਰ ਨੇ ਕਿਹਾ, "ਇਹ ਆਪਣੇ ਪਰਛਾਵੇਂ ਕੋਲੋਂ ਡਰਦਾ ਸੀ। ਮੈਂ ਇਸ ਦਾ ਮੂੰਹ ਸੂਰਜ ਵੱਲ ਕਰ ਦਿੱਤਾ ਤਾਂ ਉਸ ਨੂੰ ਪਰਛਾਵਾਂ ਦਿਸਣਾ ਬੰਦ ਹੋ ਗਿਆ।"

ਸ਼ਾਹ ਫ਼ਿਲਿਪ ਆਪਣੇ ਪੁੱਤਰ ਦੀ ਸਿਆਣਪ ਤੇ ਬਹਾਦਰੀ ਤੇ ਬੜਾ ਖ਼ੁਸ਼ ਹੋਇਆ। ਉਸ ਨੇ ਘੋੜਾ ਸ਼ਹਿਜ਼ਾਦੇ ਨੂੰ ਇਨਾਮ ਦੇ ਦਿੱਤਾ। ਇਹ ਘੋੜਾ ਕਈ ਸਾਲ ਤਕ ਸਿਕੰਦਰ ਕੋਲ ਰਿਹਾ। ਅਖ਼ੀਰ ਇਕ ਜੰਗ ਵਿੱਚ ਉਹ ਬੜਾ ਜ਼ਖ਼ਮੀ ਹੋ ਗਿਆ। ਪਰ ਜਦ ਤਕ ਉਹ ਆਪਣੇ ਮਾਲਕ ਨੂੰ ਮੈਦਾਨ ਤੋਂ ਦੂਰ ਸੁਰਖਿਅਤ ਜਗ੍ਹਾ ਤੇ ਨਾ ਲੈ ਗਿਆ, ਉਸ ਨੇ ਸਾਹ ਨਾ ਲਿਆ। ਅਖ਼ੀਰ ਜ਼ਖ਼ਮਾਂ ਨਾਲ ਕਮਜ਼ੋਰ ਹੋ ਕੇ ਉਹ ਡਿਗ ਪਿਆ ਤੇ ਉਸ ਦੇ ਪ੍ਰਾਣ ਨਿਕਲ ਗਏ। ਸਿਕੰਦਰ ਨੇ ਉਸ ਜਗ੍ਹਾ ਤੇ ਇਕ ਸ਼ਹਿਰ ਕਾਇਮ ਕੀਤਾ ਤੇ ਉਸ ਸ਼ਹਿਰ ਦਾ ਨਾਂ ਘੋੜੇ ਦੇ ਨਾਂ ਤੇ ਰਖਿਆ।

## ਅਭਿਆਸ

**I. ਦੱਸੋ ਭਲਾ :—**

1. ਸਿਕੰਦਰ ਕੌਣ ਸੀ?
2. ਉਸ ਦੇ ਪਿਤਾ ਦਾ ਕੀ ਨਾਂ ਸੀ?
3. ਰਾਜਾ ਫ਼ਿਲਿਪ ਘੋੜਾ ਕਿਉਂ ਵਾਪਸ ਕਰਨਾ ਚਾਹੁੰਦਾ ਸੀ?
4. ਸਿਕੰਦਰ ਨੇ ਉਸ ਨੂੰ ਕਿਸ ਸਿਆਣਪ ਨਾਲ ਕਾਬੂ ਕੀਤਾ?
5. ਰਾਜਾ ਫ਼ਿਲਿਪ ਨੇ ਘੋੜਾ ਸਿਕੰਦਰ ਨੂੰ ਕਿਉਂ ਇਨਾਮ ਦੇ ਦਿੱਤਾ?

**II. ਵਾਕ ਬਣਾਓ ;—**

ਸਾਮਰਾਜ, ਤੋਹਫ਼ਾ, ਸ਼ਾਹ ਸਵਾਰ, ਦਲੇਰੀ, ਲਗਾਮ, ਓਹਲੇ, ਦੁੜਕੀ ਚਾਲ, ਪਰਛਾਵਾਂ, ਰਿਆਸਤ।

**III. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ।**

**IV. ਵਚਨ ਬਦਲੋ :-**

ਰਾਜਾ, ਘੋੜਾ, ਸ਼ਹਿਜ਼ਾਦਾ, ਮਾਲਕ, ਸ਼ਹਿਰ

# ਘੋੜੇ ਦਾ ਮੁੱਲ

ਇਕ ਪਿੰਡ ਵਿੱਚ ਇਕ ਮਰਾਸੀ ਰਹਿੰਦਾ ਸੀ। ਉਹ ਜ਼ਿਮੀਂਦਾਰ ਦੀ ਸੇਵਾ ਕਰਦਾ ਤੇ ਗਾ ਵਜਾ ਕੇ ਉਸ ਦਾ ਦਿਲ ਪਰਚਾਉਂਦਾ। ਇਕ ਦਿਨ ਜ਼ਿਮੀਂਦਾਰ ਨੇ ਖ਼ੁਸ਼ ਹੋ ਕੇ ਉਸ ਨੂੰ ਇਕ ਘੋੜਾ ਇਨਾਮ ਦਿੱਤਾ।

ਜਦੋਂ ਮਰਾਸੀ ਘੋੜਾ ਲੈ ਕੇ ਘਰ ਪਹੁੰਚਿਆ ਤਾਂ ਮਰਾਸਣ ਨੇ ਕਿਹਾ, "ਉਹੋ! ਇਹ ਕੀ ਲੈ ਆਏ ਹੋ? ਬੇਕਾਰ ਦਾ ਖ਼ਰਚ। ਜਾਓ ਇਸ ਨੂੰ ਵਾਪਸ ਕਰ ਆਓ ਜਾਂ ਮੰਡੀ ਵਿੱਚ ਵੇਚ ਕੇ ਗਾਂ ਲੈ ਆਓ।"




ਮਰਾਸੀ ਘੋੜੇ ਨੂੰ ਲੈ ਕੇ ਮੰਡੀ ਵੱਲ ਚਲਿਆ। ਸੜਕ ਤੇ ਉਸ ਨੂੰ ਤਿੰਨ ਠੱਗ ਮਿਲੇ। ਇਕ ਨੇ ਕਿਹਾ, "ਦਾਦਾ, ਇਹ ਬੁੱਢਾ ਟੱਟੂ ਕਿਥੋਂ ਲੈ ਆਂਦਾ ਈ? ਇਹ ਤਾਂ ਬਸ ਕੁਝ ਹੀ ਦਿਨਾਂ ਦਾ ਮਹਿਮਾਨ ਹੈ।" ਦੂਜੇ ਨੇ ਕਿਹਾ, "ਮੇਰੀ ਮੰਨੋ ਤਾਂ ਇਸ ਨੂੰ ਹੁਣੇ ਹੀ ਵੇਚ ਛੱਡੋ। ਮਰ ਗਿਆ ਤਾਂ ਕੁਝ ਵੀ ਨਹੀਂ ਮਿਲੇਗਾ।" ਤੀਜੇ ਨੇ ਕਿਹਾ, "ਆ ਦਾਦਾ, ਮੈਂ ਤੇਰਾ ਸੌਦਾ ਕਰਵਾ ਦਿਆਂ।"

ਤਿੰਨੇ ਠੱਗ ਮਰਾਸੀ ਨੂੰ ਆਪਣੇ ਬਾਪੂ ਕੋਲ ਲੈ ਗਏ, ਜੋ ਥੋੜੀ ਹੀ ਦੂਰ ਇਕ ਝੌਂਪੜੀ ਵਿੱਚ ਰਹਿੰਦਾ ਸੀ। ਠੱਗਾਂ ਦੇ ਪਿਤਾ ਨੇ ਕਿਹਾ, "ਘੋੜਾ ਤਾਂ ਮਰਨ ਹੀ ਵਾਲਾ ਹੈ। ਪਰ ਤੁਸੀਂ ਆ ਗਏ ਹੋ ਤਾਂ ਚਲੋ ਮੈਂ ਤੁਹਾਨੂੰ ਚਾਰ ਰੁਪਏ ਦੇ ਦੇਂਦਾ ਹਾਂ।"

ਵਿਚਾਰਾ ਮਰਾਸੀ ਚਾਰ ਰੁਪਏ ਲੈਣ ਨੂੰ ਤਿਆਰ ਹੋ ਗਿਆ। ਜਦੋਂ ਉਹ ਜਾਣ ਲੱਗਾ ਤਾਂ ਇਕ ਠੱਗ ਨੇ ਕਿਹਾ, "ਦਾਦਾ, ਮੈਂ ਤੇਰਾ ਸੌਦਾ ਕਰਵਾਇਆ ਹੈ, ਮੈਨੂੰ ਦਲਾਲੀ ਨਹੀਂ ਦੇਵੇਂਗਾ?" ਮਰਾਸੀ ਨੇ ਇਕ ਰੁਪਿਆ ਉਸ ਨੂੰ ਦੇ ਦਿੱਤਾ।

ਫੇਰ ਦੂਜੇ ਠੱਗ ਨੇ ਕਿਹਾ, "ਦਾਦਾ, ਮੈਂ ਤੈਨੂੰ ਦੱਸਿਆ ਸੀ ਕਿ ਘੋੜਾ ਮਰਨ ਵਾਲਾ ਹੈ ਨਹੀਂ ਤਾਂ ਤੈਨੂੰ ਇਸ ਦਾ ਕੁਝ ਵੀ ਨਾ ਮਿਲਦਾ। ਮੈਨੂੰ ਇਨਾਮ ਨਹੀਂ ਦੇਵੇਂਗਾ?" ਮਰਾਸੀ ਨੇ ਇਕ ਰੁਪਿਆ ਉਸ ਨੂੰ ਵੀ ਦੇ ਦਿੱਤਾ।

ਤਾਂ ਤੀਜਾ ਠੱਗ ਬੋਲਿਆ, "ਮੈਂ ਵੀ ਇਨ੍ਹਾਂ ਦੇ ਨਾਲ ਹੀ ਸੀ, ਮੈਨੂੰ ਵੀ ਕੁਝ ਦੇ।" ਮਰਾਸੀ ਨੇ ਇਕ ਰੁਪਿਆ ਉਸ ਨੂੰ ਵੀ ਦੇ ਦਿੱਤਾ।

ਹੁਣ ਠੱਗਾਂ ਦਾ ਪਿਤਾ ਬੋਲਿਆ, "ਦਾਦਾ, ਮੈਂ ਤੇਰਾ ਨਿਕੰਮਾ ਟੱਟੂ ਖਰੀਦਿਆ ਹੈ। ਮੈਨੂੰ ਕੁਝ ਨਹੀਂ ਦੇਵੇਂਗਾ?" ਮਰਾਸੀ ਨੇ ਚੌਥਾ ਰੁਪਿਆ ਬੁੱਢੇ ਨੂੰ ਦੇ ਦਿੱਤਾ ਤੇ ਖ਼ਾਲੀ ਹੱਥ ਘਰ ਵਾਪਸ ਆ ਗਿਆ।

ਜਦੋਂ ਮਰਾਸਣ ਨੂੰ ਪਤਾ ਲੱਗਾ ਕਿ ਉਸ ਦੇ ਪਤੀ ਨੂੰ ਚੋਰਾਂ ਨੇ ਠੱਗ ਲਿਆ ਹੈ ਤਾਂ ਉਹ ਬੜੀ ਦੁਖੀ ਹੋਈ ਤੇ ਮਰਾਸੀ ਨੂੰ ਬੁਰਾ ਭਲਾ ਕਹਿਣ ਲੱਗੀ। ਤਾਂ ਮਰਾਸੀ ਨੇ ਕਿਹਾ, "ਤੂੰ ਫ਼ਿਕਰ ਨਾ ਕਰ। ਮੈਨੂੰ ਆਪਣੇ ਗਹਿਣੇ ਤੇ ਕਪੜਿਆਂ ਦਾ ਇਕ ਚੰਗਾ ਜਿਹਾ ਜੋੜਾ ਦੇ। ਫੇਰ ਵੇਖ ਮੈਂ ਕੀ ਕਰਦਾ ਹਾਂ।"

ਮਰਾਸੀ ਨੇ ਜ਼ਨਾਨੀ ਦਾ ਭੇਸ ਬਣਾਇਆ ਤੇ ਚਾਦਰ ਦੀ ਬੁਕਲ ਮਾਰ ਕੇ ਘੁੰਡ ਕੱਢ ਲਿਆ। ਫੇਰ ਉਹ ਠੱਗਾਂ ਦੀ ਝੌਂਪੜੀ ਦੇ ਕੋਲ ਸੜਕ ਦੇ ਕਿਨਾਰੇ ਜਾ ਕੇ ਬੈਠ ਗਿਆ ਤੇ ਉੱਚੀ ਉੱਚੀ ਰੋਣ ਲੱਗ ਪਿਆ। ਉਸੇ ਵੇਲੇ ਤਿੰਨੇ ਠੱਗ ਉਥੇ ਆ ਗਏ। ਜੰਗਲ ਵਿੱਚ ਇਕੱਲੀ ਜ਼ਨਾਨੀ ਨੂੰ ਇਸ ਤਰ੍ਹਾਂ ਰੋਂਦਿਆਂ ਵੇਖ ਕੇ ਉਨ੍ਹਾਂ ਨੂੰ ਬੜੀ ਹੈਰਾਨੀ ਹੋਈ। ਉਨ੍ਹਾਂ ਨੇ ਪੁਛਿਆ, "ਬੀਬੀ, ਕੀ ਗੱਲ ਹੈ? ਤੂੰ ਇਸ ਤਰ੍ਹਾਂ ਕਿਉਂ ਰੋ ਰਹੀ ਹੈਂ?"

ਮਰਾਸੀ, ਜੋ ਜ਼ਨਾਨੀ ਦੇ ਭੇਸ ਵਿੱਚ ਸੀ, ਅੱਥਰੂ ਪੂੰਝ ਕੇ ਘੁੰਡ ਵਿੱਚੋਂ ਹੀ ਬੋਲਿਆ, "ਮੈਂ ਤੇ ਮੇਰਾ ਪਤੀ ਸੜਕ ਤੇ ਜਾ ਰਹੇ ਸਾਂ, ਇਕ ਸ਼ੇਰ ਜੰਗਲ ਵਿੱਚੋਂ ਨਿਕਲਿਆ ਤੇ ਮੇਰੇ ਪਤੀ ਨੂੰ ਚੁਕ ਕੇ ਲੈ ਗਿਆ। ਹਾਏ, ਹੁਣ ਮੈਂ ਕੀ ਕਰਾਂ! ਦੁਨੀਆਂ ਵਿੱਚ ਮੇਰਾ ਕੋਈ ਨਹੀਂ।"

ਠੱਗਾਂ ਨੇ ਉਸ ਨੂੰ ਦਿਲਾਸਾ ਦਿੱਤਾ ਤੇ ਕਹਿਣ ਲੱਗੇ, "ਆ ਸਾਡੇ ਨਾਲ ਘਰ ਚਲ। ਤੂੰ ਸਾਡੇ ਵਿੱਚੋਂ ਕਿਸੇ ਇਕ ਨਾਲ ਵਿਆਹ ਕਰ ਲਈਂ। ਅਸੀਂ ਹਰ ਤਰ੍ਹਾਂ ਨਾਲ ਤੇਰਾ ਖ਼ਿਆਲ ਰਖਾਂਗੇ।" ਮਰਾਸੀ ਉਠ ਕੇ ਉਨ੍ਹਾਂ ਨਾਲ ਚਲ ਪਿਆ। ਠੱਗ ਦਿਲ ਵਿੱਚ ਬੜੇ ਖ਼ੁਸ਼ ਸਨ ਕਿ ਗਹਿਣਿਆਂ ਨਾਲ ਲੱਦੀ ਇਕ ਜ਼ਨਾਨੀ ਉਨ੍ਹਾਂ ਨੂੰ ਬਿਨਾ ਕਿਸੇ ਮਿਹਨਤ ਦੇ ਮਿਲ ਗਈ ਹੈ।

ਘਰ ਪਹੁੰਚੇ ਤਾਂ ਮਰਾਸੀ ਨੇ ਕਿਹਾ, "ਓਹੋ! ਮੇਰੀ ਗਹਿਣਿਆਂ ਤੇ ਰੁਪਿਆਂ ਵਾਲੀ ਪੋਟਲੀ ਤਾਂ ਉਥੇ ਸੜਕ ਤੇ ਹੀ ਰਹਿ ਗਈ ਹੈ, ਜਿਥੇ ਮੈਂ ਬੈਠੀ ਸੀ।" ਇਹ ਸੁਣਦਿਆਂ ਹੀ ਤਿੰਨੇ ਠੱਗ ਪੋਟਲੀ ਲੈਣ ਵਾਪਸ ਭੱਜੇ।

ਜਦੋਂ ਉਹ ਥੋੜੀ ਦੂਰ ਚਲੇ ਗਏ ਤਾਂ ਮਰਾਸੀ ਨੇ ਚਾਦਰ ਪਰ੍ਹਾਂ ਸੁੱਟ ਦਿੱਤੀ ਤੇ ਇਕ ਮੋਟਾ ਡੰਡਾ ਲੈ ਕੇ ਠੱਗਾਂ ਦੇ ਬੁੱਢੇ ਪਿਓ ਨੂੰ ਕੁੱਟਣ ਲੱਗਾ। ਬੁੱਢਾ ਜੋ ਪਹਿਲਾਂ ਹੀ ਹੱਡੀਆਂ ਦੀ ਮੁੱਠ ਸੀ, ਰੋ ਰੋ ਕੇ ਤਰਲੇ ਕਰਨ ਲੱਗਾ, "ਰੱਬ ਦਾ ਵਾਸਤਾ ਈ, ਮੇਰੇ ਤੇ ਰਹਿਮ ਕਰ, ਨਹੀਂ ਤਾਂ ਮੈਂ ਮਰ ਜਾਵਾਂਗਾ।"

ਮਰਾਸੀ ਨੇ ਕਿਹਾ, "ਬੁੱਢੇ! ਤੂੰ ਮੇਰੇ ਘੋੜੇ ਦਾ ਮੁੱਲ ਸਿਰਫ਼ ਚਾਰ ਰੁਪਏ ਪਾਇਆ ਤੇ ਉਹ ਵੀ ਮੇਰੇ ਤੋਂ ਖੋਹ ਲਏ। ਦਸ ਤੇਰੇ ਸਾਰੇ ਰੁਪਏ ਕਿਥੇ ਪਏ ਹਨ, ਨਹੀਂ ਤਾਂ ਮੈਂ ਤੈਨੂੰ ਜੀਉਂਦਾ ਨਹੀਂ ਛੱਡਾਂਗਾ।"

ਬੁੱਢੇ ਠੱਗ ਨੇ ਇਕ ਮੰਜੀ ਵੱਲ ਇਸ਼ਾਰਾ ਕੀਤਾ, ਜਿਸ ਦੇ ਥੱਲੇ ਰੁਪਿਆਂ ਦਾ ਭਰਿਆ ਹੋਇਆ ਇਕ ਭਾਂਡਾ ਰਖਿਆ ਹੋਇਆ ਸੀ। ਮਰਾਸੀ ਨੇ ਉਹ ਭਾਂਡਾ ਚੁਕਿਆ ਤੇ ਘਰ ਭੱਜ ਗਿਆ।

ਤਿੰਨੇ ਠੱਗ ਜਦ ਉਸ ਥਾਂ ਤੇ ਪਹੁੰਚੇ, ਜਿਥੇ ਉਨ੍ਹਾਂ ਨੂੰ ਉਹ ਜ਼ਨਾਨੀ ਮਿਲੀ ਸੀ, ਤਾਂ ਉਥੇ ਕੁਝ ਨਾ ਮਿਲਿਆ। ਉਹ ਉਦਾਸ ਹੋ ਕੇ ਘਰ ਵਾਪਸ ਆਏ ਤਾਂ ਉਨ੍ਹਾਂ ਨੇ ਆਪਣੇ ਪਿਤਾ ਨੂੰ ਬੁਰੀ ਤਰ੍ਹਾਂ ਜ਼ਖ਼ਮੀ ਵੇਖਿਆ। ਉਸ ਦੇ ਅੰਗ ਅੰਗ ਵਿੱਚੋਂ ਲਹੂ ਫੁੱਟ ਰਿਹਾ ਸੀ ਤੇ ਸਾਰਾ ਸਰੀਰ ਸੁੱਜਾ ਪਿਆ ਸੀ। ਠੱਗ ਭਰਾਵਾਂ ਨੂੰ ਬੜਾ ਗੁੱਸਾ ਚੜ੍ਹਿਆ ਤੇ ਉਹ ਕਹਿਣ ਲੱਗੇ, "ਅਸੀਂ ਮਰਾਸੀ ਦੇ ਬੱਚੇ ਨੂੰ ਬਦਲਾ ਲਏ ਬਿਨਾਂ ਨਹੀਂ ਛੱਡਾਂਗੇ।"

ਅਗਲੇ ਦਿਨ ਮਰਾਸੀ ਨੇ ਸੰਨਿਆਸੀ ਦਾ ਭੇਸ ਬਣਾਇਆ। ਇਕ ਡੱਬੇ ਵਿੱਚ ਕੁਝ ਦਵਾਈਆਂ ਰਖ ਕੇ ਉਹ ਠੱਗਾਂ ਦੇ ਘਰ ਦੇ ਕੋਲ ਜਾ ਬੈਠਿਆ ਤੇ ਉੱਚੀ ਉੱਚੀ ਬੋਲਣ ਲੱਗਾ, "ਦਵਾਈ ਲੈ ਲਉ, ਦਵਾਈ। ਦਰਦਾਂ ਦੀ ਦਵਾਈ, ਜ਼ਖ਼ਮਾਂ ਦੀ ਮਲ੍ਹਮ।"



ਠੱਗਾਂ ਨੇ ਸੰਨਿਆਸੀ ਦੀ ਆਵਾਜ਼ ਸੁਣੀ ਤਾਂ ਉਸ ਦੇ ਕੋਲ ਗਏ ਤੇ ਕਹਿਣ ਲੱਗੇ, "ਸਾਡੇ ਪਿਤਾ ਦਾ ਇਲਾਜ ਕਰੋ।" ਮਰਾਸੀ ਉਨ੍ਹਾਂ ਨਾਲ ਚਲ ਪਿਆ। ਉਸ ਨੇ ਬੁੱਢੇ ਨੂੰ ਵੇਖ ਕੇ ਸਿਰ ਹਿਲਾਇਆ ਤੇ ਕਿਹਾ, "ਰਾਮ, ਰਾਮ! ਇਸ ਦੀ ਹਾਲਤ ਤਾਂ ਬਹੁਤ ਵਿਗੜ ਚੁੱਕੀ ਹੈ। ਜਾਓ ਮੇਰਾ ਚੇਲਾ ਉਸੇ ਸੜਕ ਤੇ ਬੈਠਿਆ ਤੁਹਾਨੂੰ ਮਿਲੇਗਾ, ਉਸ ਨੂੰ ਬੁਲਾ ਲਿਆਓ। ਕੁਝ ਜ਼ਰੂਰੀ ਦਵਾਈਆਂ ਉਸ ਦੇ ਕੋਲ ਹਨ।"

ਥੋੜੀ ਹੀ ਦੂਰ ਸੜਕ ਤੇ ਮਰਾਸਣ ਸਾਧੂ ਦਾ ਭੇਸ ਬਣਾਏ ਬੈਠੀ ਸੀ। ਜਦੋਂ ਉਸ ਨੇ ਠੱਗਾਂ ਨੂੰ

ਆਉਂਦਿਆਂ ਵੇਖਿਆ ਤਾਂ ਉਥੋਂ ਭੱਜ ਉਠੀ। ਠੱਗ ਵੀ ਉਸਦੇ ਪਿੱਛੇ ਦੌੜੇ। ਉਹ ਆਵਾਜ਼ਾਂ ਲਗਾ ਰਹੇ ਸਨ, "ਠਹਿਰੋ, ਸਾਨੂੰ ਮਲ੍ਹਮ ਦੇ ਜਾਓ। ਅਸੀਂ ਤੁਹਾਨੂੰ ਕੁਝ ਨਹੀਂ ਕਹਿੰਦੇ।" ਪਰ ਮਰਾਸਣ ਨੇ ਇਕ ਨਾ ਸੁਣੀ ਤੇ ਘਰ ਪਹੁੰਚ ਕੇ ਹੀ ਸਾਹ ਲਿਆ।

ਤਿੰਨੇ ਠੱਗ ਚਲੇ ਗਏ ਤਾਂ ਮਰਾਸੀ ਨੇ ਫੇਰ ਇਕ ਮੋਟਾ ਡੰਡਾ ਚੁਕ ਲਿਆ। ਉਹ ਬੁੱਢੇ ਨੂੰ ਮਾਰਨ ਲੱਗਾ ਤੇ ਉਸ ਨੇ ਕਿਹਾ, "ਬੁੱਢੇ, ਤੂੰ ਮੇਰੇ ਘੋੜੇ ਦਾ ਮੁੱਲ ਚਾਰ ਰੁਪਏ ਦੱਸਿਆ ਤੇ ਉਹ ਵੀ ਮੇਰੇ ਤੋਂ ਖੋਹ ਲਏ। ਹੁਣ ਮੈਨੂੰ ਦਸ ਕਿ ਬਾਕੀ ਲੁੱਟ ਦਾ ਮਾਲ ਤੂੰ ਕਿਥੇ ਛੁਪਾ ਕੇ ਰਖਿਆ ਹੈ?"

ਤਦ ਬੁੱਢੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੈਨੂੰ ਛੱਡ ਦਿਓ ਤੇ ਸਾਰੇ ਗਹਿਣੇ ਲੈ ਜਾਓ।" ਮਰਾਸੀ ਨੇ ਗਹਿਣੇ ਲੈ ਲਏ ਤੇ ਘਰ ਭੱਜ ਗਿਆ। ਉਸ ਨੇ ਜਾ ਕੇ ਮਰਾਸਣ ਨੂੰ ਕਿਹਾ, "ਹੁਣ ਦਸ, ਮੀਰਜ਼ਾਦੀ! ਹੁਣ ਤਾਂ ਤੈਨੂੰ ਘੋੜੇ ਦਾ ਪੂਰਾ ਮੁੱਲ ਮਿਲ ਗਿਆ ਹੈ ਨਾ!"

## ਅਭਿਆਸ

I. ਦੱਸ ਭਲਾ :—

1. ਮਰਾਸੀ ਨੂੰ ਜ਼ਿਮੀਂਦਾਰ ਕੋਲੋਂ ਕੀ ਮਿਲਿਆ?
2. ਮਰਾਸੀ ਘੋੜਾ ਵੇਚਣਾ ਕਿਉਂ ਚਾਹੁੰਦਾ ਸੀ?
3. ਠੱਗਾਂ ਨੇ ਘੋੜਾ ਉਸ ਕੋਲੋਂ ਮੁਫ਼ਤ ਹੀ ਕਿਸ ਤਰ੍ਹਾਂ ਲੈ ਲਿਆ?
4. ਮਰਾਸੀ ਨੇ ਠੱਗਾਂ ਤੋਂ ਆਪਣੇ ਘੋੜੇ ਦਾ ਮੁੱਲ ਕਿਸ ਤਰ੍ਹਾਂ ਪ੍ਰਾਪਤ ਕੀਤਾ?

II. ਵਾਕ ਬਣਾਓ :—

ਮਰਾਸੀ, ਮੰਡੀ, ਠੱਗ, ਸੌਦਾ, ਦਲਾਲੀ, ਟੱਟੂ, ਬੁੱਕਲ, ਤਰਲੇ, ਰਹਿਮ, ਉਦਾਸ, ਸੰਨਿਆਸੀ, ਮਲ੍ਹਮ।

III. ਇਸ ਕਹਾਣੀ ਨੂੰ ਛੋਟਾ ਕਰ ਕੇ ਲਿਖੋ।

# ਖੂਹ ਦੀ ਗਾਧੀ ਉੱਤੇ



ਇਹ ਗਾਧੀ ਬਣੀ ਨਵਾਰੀ,
ਅੱਗੇ ਵਗਦਾ ਬਲਦ ਹਜ਼ਾਰੀ,
ਕਰ ਇਸ ਉੱਤੇ ਅਸਵਾਰੀ,
ਭੁੱਲ ਜਾਵਣ ਦੋਵੇਂ ਜਗ ਨੀ,
ਸਾਡੇ ਖੂਹ ਤੇ ਵਸਦਾ ਰੱਬ ਨੀ।

ਇਥੇ ਘਮ ਘਮ ਵਗਣ ਹਵਾਵਾਂ,
ਅਤੇ ਘੁਮਰੀਆਂ ਘੁਮਰੀਆਂ ਛਾਂਵਾਂ,
ਨੀ ਮੈਂ ਅੱਗ ਸੁਰਗਾਂ ਨੂੰ ਲਾਵਾਂ,
ਜਦ ਪਏ ਇਥਾਈਂ ਲਭ ਨੀ,
ਸਾਡੇ ਖੂਹ ਤੇ ਵਸਦਾ ਰੱਬ ਨੀ।

ਮੈਂ ਥਾਂ ਥਾਂ ਟੁੱਭੀ ਲਾਈ,
ਨਾ ਮੈਲ ਕਿਸੇ ਵੀ ਲਾਹੀ,
ਸ਼ਾਬਾ ਅਉਲੂ ਦੇ ਆਈ,
ਜਿਸ ਮੈਲ ਵੰਜਾਈ ਸਭ ਨੀ,
ਸਾਡੇ ਖੂਹ ਤੇ ਵਸਦਾ ਰੱਬ ਨੀ।

ਸੁਣ ਠਕ ਠਕ, ਗੀਂ ਗੀਂ, ਵਾਂ ਵਾਂ,
ਮੈਂ ਉਡ ਉਡ ਉੱਥੇ ਜਾਵਾਂ,
ਜਿਥੇ ਅਪੜੇ ਟਾਂਵਾਂ ਟਾਂਵਾਂ,
ਤੇ ਬਿਰਤੀ ਜਾਵੇ ਲੱਗ ਨੀ,
ਸਾਡੇ ਖੂਹ ਤੇ ਵਸਦਾ ਰੱਬ ਨੀ।

ਦਿਹੁੰ ਲੱਥੇ ਖੋਲ੍ਹਾਂ ਢੱਗੇ,
ਚੜ੍ਹ ਪੈਣ ਸਤਾਰੇ ਬੱਗੇ,
ਨਾ ਹਿੰਗ ਫਟਕੜੀ ਲੱਗੇ,
ਖੁਦ ਦੀਵੇ ਪੈਂਦੇ ਜਗ ਨੀ,
ਸਾਡੇ ਖੂਹ ਤੇ ਵਸਦਾ ਰੱਬ ਨੀ।

ਮੈਂ ਪੱਧਰੇ ਮੰਜਾ ਡਾਹਵਾਂ,
ਕਰ ਨਿਸੱਲੀਆਂ ਪੈ ਜਾਵਾਂ,
ਝੁਲ ਪੈਣ ਪੁਰੇ ਦੀਆਂ 'ਵਾਵਾਂ,
ਤੇ ਅੱਖ ਜਾਏ ਫਿਰ ਲੱਗ ਨੀ,
ਸਾਡੇ ਖੂਹ ਤੇ ਵਸਦਾ ਰੱਬ ਨੀ।

—ਮੋਹਨ ਸਿੰਘ

# ਮੱਛੀਆਂ

ਜਿਸ ਧਰਤੀ ਤੇ ਅਸੀਂ ਰਹਿੰਦੇ ਹਾਂ ਉਸ ਦਾ ਸਿਰਫ਼ ਚੌਥਾਈ ਹਿੱਸਾ ਹੀ ਜ਼ਮੀਨ ਹੈ। ਬਾਕੀ ਸਾਰੀ ਧਰਤੀ ਤੇ ਸਮੁੰਦਰ ਦਾ ਪਾਣੀ ਫੈਲਿਆ ਹੋਇਆ ਹੈ। ਵੇਖਣ ਵਿੱਚ ਸਮੁੰਦਰ ਪਾਣੀ ਦਾ ਇਕ ਐਸਾ ਫੈਲਾਓ ਹੈ, ਜਿਸ ਦਾ ਕੋਈ ਕਿਨਾਰਾ ਨਹੀਂ। ਇਸ ਵਿੱਚ ਉੱਚੀਆਂ ਉੱਚੀਆਂ ਲਹਿਰਾਂ ਉਠਦੀਆਂ ਹਨ ਤੇ ਨਮਕੀਨ ਪਾਣੀ ਹਰ ਵੇਲੇ ਵਗਦਾ ਰਹਿੰਦਾ ਹੈ। ਪਰ ਇਸ ਪਾਣੀ ਦੇ ਥੱਲੇ, ਜਿਹੜਾ ਕਿ ਕਿਸੇ ਕਿਸੇ ਥਾਂ ਤੇ ਪੰਜ ਪੰਜ ਮੀਲ ਡੂੰਘਾ ਹੈ, ਇਕ ਸੰਸਾਰ ਵਸਿਆ ਹੋਇਆ ਹੈ।



ਇਹ ਸੰਸਾਰ ਥੱਲ ਸੰਸਾਰ ਤੋਂ ਕਿਸੇ ਤਰ੍ਹਾਂ ਵੀ ਘੱਟ ਅਜੀਬ ਨਹੀਂ। ਸਮੁੰਦਰ ਦੇ ਥੱਲੇ ਕਈ ਪਹਾੜ ਤੇ ਘਾਟੀਆਂ ਹਨ, ਜਿਨ੍ਹਾਂ ਵਿੱਚ ਅਜੀਬ ਤਰ੍ਹਾਂ ਦੇ ਪੌਦੇ ਤੇ ਦਰਖ਼ਤਾਂ ਦੇ ਜੰਗਲ ਉੱਗੇ ਹੋਏ ਹਨ। ਜਿਸ ਤਰ੍ਹਾਂ ਸਾਡੇ ਜੰਗਲਾਂ ਵਿੱਚ ਲੱਖਾਂ ਪਰਕਾਰ ਦੇ ਪਸ਼ੂ, ਪੰਛੀ ਤੇ ਕੀੜੇ ਰਹਿੰਦੇ ਹਨ, ਇਸੇ ਤਰ੍ਹਾਂ ਇਨ੍ਹਾਂ ਜੰਗਲਾਂ ਵਿੱਚ ਤੇ ਉਪਰ ਪਾਣੀ ਵਿੱਚ ਅਣਗਿਣਤ ਤਰ੍ਹਾਂ ਦੇ ਜੀਵ ਹਨ। ਸਮੁੰਦਰੀ ਜੀਵਾਂ ਵਿੱਚ ਮੱਛੀ ਸਾਡੇ ਲਈ ਇਕ ਬਹੁਮੁੱਲੀ ਚੀਜ਼ ਹੈ ਤੇ ਅਸੀਂ ਹਰ ਸਾਲ ਸਮੁੰਦਰ ਤੋਂ ਕਰੋੜਾਂ ਰੁਪਏ ਦੀਆਂ ਮੱਛੀਆਂ ਪਰਾਪਤ ਕਰਦੇ ਹਾਂ।

ਸਮੁੰਦਰ ਵਿੱਚ ਕਈ ਤਰ੍ਹਾਂ ਦੀਆਂ ਮੱਛੀਆਂ ਮਿਲਦੀਆਂ ਹਨ। ਛੋਟੀਆਂ ਛੋਟੀਆਂ ਮੱਛੀਆਂ ਤੋਂ ਲੈ ਕੇ ਜੋ ਕੁਝ ਸੈਂਟੀਮੀਟਰਾਂ ਤੋਂ ਵੱਡੀਆਂ ਨਹੀਂ ਹੁੰਦੀਆਂ, ਅਜਿਹੀਆਂ ਮੱਛੀਆਂ ਵੀ ਹਨ ਜੋ ਸੱਤ ਸੱਤ ਮੀਟਰ

ਲੰਮੀਆਂ ਤੇ ਕਈ ਸੌ ਕਿਲੋ ਭਾਰੀਆਂ ਹੁੰਦੀਆਂ ਹਨ। ਸ਼ਾਰਕ ਮੱਛੀ 13-14 ਮੀਟਰ ਲੰਮੀ ਹੁੰਦੀ ਹੈ। ਵ੍ਹੇਲ ਤਾਂ ਇਸ ਤੋਂ ਵੀ ਵੱਡੀ ਹੁੰਦੀ ਹੈ। ਪਰ ਵ੍ਹੇਲ ਦੀ ਗਿਣਤੀ ਮੱਛੀਆਂ ਵਿੱਚ ਨਹੀਂ ਹੁੰਦੀ, ਕਿਉਂਕਿ ਉਹ ਥੱਲ ਦੇ ਜੀਵਾਂ ਦੀ ਤਰ੍ਹਾਂ ਸਾਹ ਲੈ ਸਕਦੀ ਹੈ।

ਰੰਗ ਤੇ ਸ਼ਕਲ ਦੇ ਅਧਾਰ ਤੇ ਮੱਛੀਆਂ ਕਈ ਤਰ੍ਹਾਂ ਦੀਆਂ ਹਨ। ਗਰਮ ਅਸਥਾਨਾਂ ਤੇ ਹਰੇ, ਲਾਲ, ਨੀਲੇ ਤੇ ਪੀਲੇ ਰੰਗ ਦੀਆਂ ਮੱਛੀਆਂ ਮਿਲਦੀਆਂ ਹਨ। ਡੱਡੂ ਮੱਛਲੀ ਦੇ ਦੋ ਹੇਠਲੇ ਪਰ, ਲੱਤਾਂ ਵਰਗੇ ਹੁੰਦੇ ਹਨ, ਜਿਨ੍ਹਾਂ ਦੀ ਮਦਦ ਨਾਲ ਉਹ ਚੱਟਾਨਾਂ ਤੇ ਰਿੜ੍ਹ ਸਕਦੀ ਹੈ। ਇਸ ਦਾ ਸਿਰ ਤੇ ਮੂੰਹ ਬੜਾ ਵੱਡਾ ਹੁੰਦਾ ਹੈ। ਜਦੋਂ ਤੇਜ਼ ਬਾਰਸ਼ ਹੋ ਰਹੀ ਹੋਵੇ ਤਾਂ ਇਕ ਹੋਰ ਤਰ੍ਹਾਂ ਦੀ ਮੱਛੀ ਦਰਖ਼ਤ ਦੇ ਮੁੱਢ ਤੇ ਵਗਦੇ ਹੋਏ ਪਾਣੀ ਵਿੱਚ ਛੇ ਸੱਤ ਫੁੱਟ ਉੱਚੀ ਚਲੀ ਜਾਂਦੀ ਹੈ। ਇਕ ਮੱਛੀ ਸੱਪ ਦੀ ਸ਼ਕਲ ਦੀ ਹੁੰਦੀ ਹੈ। ਇਕ ਹੋਰ ਤਰ੍ਹਾਂ ਦੀ ਮੱਛੀ ਆਪਣੇ ਪੈਰਾਂ ਨਾਲ ਉੱਡ ਸਕਦੀ ਹੈ। ਜਦੋਂ ਕੋਈ ਦੁਸ਼ਮਣ ਹਮਲਾ ਕਰਦਾ ਹੈ ਤਾਂ ਉਹ ਸਮੁੰਦਰ ਦੇ ਪਾਣੀ ਵਿੱਚੋਂ ਛਾਲ ਮਾਰ ਕੇ ਹਵਾ ਵਿੱਚ ਸੌ ਸੌ ਮੀਟਰ ਤਕ ਉੱਡ ਕੇ ਚਲੀ ਜਾਂਦੀ ਹੈ।

ਥੱਲ ਦੇ ਜੀਵਾਂ ਤੋਂ ਮੱਛੀ ਇਸ ਗੱਲ ਵਿੱਚ ਵਖਰੀ ਹੈ ਕਿ ਇਸ ਦੇ ਫੇਫੜੇ ਨਹੀਂ ਹੁੰਦੇ ਤੇ ਇਹ ਸਾਹ ਨਹੀਂ ਲੈਂਦੀ। ਜਿਸ ਤਰ੍ਹਾਂ ਅਸੀਂ ਹਰ ਵੇਲੇ ਹਵਾ ਅੰਦਰ ਲੈ ਜਾਂਦੇ ਰਹਿੰਦੇ ਹਾਂ, ਉਸੇ ਤਰ੍ਹਾਂ ਮੱਛੀ ਹਰ ਵੇਲੇ ਪਾਣੀ ਅੰਦਰ ਲੈ ਜਾਂਦੀ ਹੈ। ਇਹ ਪਾਣੀ ਗਲਫੜਿਆਂ ਵਿੱਚੋਂ ਨਿਕਲ ਨਿਕਲ ਕੇ ਬਾਹਰ ਵਗਦਾ ਰਹਿੰਦਾ ਹੈ। ਪਾਣੀ ਵਿੱਚ ਥੋੜ੍ਹੀ ਹਵਾ ਹਰ ਵਕਤ ਘੁਲੀ ਰਹਿੰਦੀ ਹੈ ਤੇ ਇਸੇ ਥੋੜ੍ਹੀ ਜਿਹੀ ਹਵਾ ਨਾਲ ਹੀ ਮੱਛੀ ਦਾ ਖ਼ੂਨ ਸਾਫ਼ ਹੁੰਦਾ ਰਹਿੰਦਾ ਹੈ।



ਮੱਛੀ ਆਪਣਾ ਖ਼ੂਨ ਸਾਫ਼ ਕਰਨ ਲਈ ਜ਼ਮੀਨ ਤੇ ਹਵਾ ਅੰਦਰ ਨਹੀਂ ਲੈ ਜਾ ਸਕਦੀ, ਕਿਉਂਕਿ ਇਸ ਦੇ ਸਰੀਰ ਵਿੱਚ ਐਸਾ ਕੋਈ ਪਰਬੰਧ ਨਹੀਂ। ਪਾਣੀ ਤੋਂ ਬਾਹਰ ਮੱਛੀ ਦੀ ਉਹ ਹੀ ਹਾਲਤ ਹੁੰਦੀ ਹੈ ਜੋ ਸਾਡੀ ਪਾਣੀ ਵਿੱਚ ਡੁੱਬ ਕੇ।

ਆਮ ਤੌਰ ਤੇ ਮੱਛੀਆਂ ਦੀਆਂ ਦੋ ਅੱਖਾਂ ਹੁੰਦੀਆਂ ਹਨ। ਕਈਆਂ ਦੀਆਂ ਵੱਡੀਆਂ ਤੇ ਕਈਆਂ ਦੀਆਂ ਛੋਟੀਆਂ। ਪਰ ਮੱਛੀ ਬਹੁਤ ਥੋੜ੍ਹੀ ਦੂਰ ਤਕ ਵੇਖ ਸਕਦੀ ਹੈ। ਕਈ ਮੱਛੀਆਂ ਜੋ ਸਮੁੰਦਰ ਦੇ ਤਲ ਤੇ ਪੱਥਰਾਂ ਵਿੱਚ ਰਹਿੰਦੀਆਂ ਹਨ, ਬਿਲਕੁਲ ਅੰਨ੍ਹੀਆਂ ਹੁੰਦੀਆਂ ਹਨ। ਮੱਛੀ ਸਾਡੀ ਤਰ੍ਹਾਂ ਅੱਖਾਂ ਨਹੀਂ ਝਪਕਾ ਸਕਦੀ। ਮੱਛੀ ਦੇ ਨੱਕ ਦੇ ਦੋਵੇਂ ਨੱਥਨੇ ਅੱਗੇ ਜਾ ਕੇ ਬੰਦ ਹੋ ਜਾਂਦੇ ਹਨ। ਇਹ ਸਾਹ ਲੈਣ ਲਈ ਨਹੀਂ ਹਨ, ਬਲਕਿ ਇਨ੍ਹਾਂ ਦੀ ਮਦਦ ਨਾਲ ਮੱਛੀ ਸੁੰਘਦੀ ਹੈ, ਹਾਲਾਂਕਿ ਇਸ ਦੀ ਸੁੰਘਣ ਦੀ ਤਾਕਤ ਬਹੁਤ ਘੱਟ ਹੈ। ਮੱਛੀ ਦੀ ਸਖ਼ਤ ਤੇ ਖਰਵੀ ਜੀਭ ਸਾਡੀ ਜੀਭ ਦੀ ਤਰ੍ਹਾਂ ਹਿਲ ਜੁਲ ਨਹੀਂ ਸਕਦੀ ਤੇ ਇਸ ਵਿੱਚ ਚਖਣ ਦੀ ਸ਼ਕਤੀ ਬਿਲਕੁਲ ਨਹੀਂ ਹੁੰਦੀ। ਮੱਛੀ ਆਮ ਤੌਰ ਤੇ ਬਹੁਤ ਜਲਦੀ ਜਲਦੀ ਖਾਂਦੀ ਹੈ। ਉਹ ਆਪਣੇ ਤੇਜ਼ ਨੋਕਦਾਰ ਦੰਦਾਂ ਤੋਂ ਸਿਰਫ਼ ਕੱਟਣ ਦਾ ਕੰਮ ਲੈਂਦੀ ਹੈ। ਕਈ ਵਾਰੀ ਇਹ ਖ਼ੁਰਾਕ ਸਾਬਤ ਹੀ ਨਿਗਲ ਜਾਂਦੀ ਹੈ।




ਮੱਛੀ ਦੇ ਕੰਨ ਨਹੀਂ ਹੁੰਦੇ ਤੇ ਨਾ ਹੀ ਇਹ ਸਾਡੀ ਤਰ੍ਹਾਂ ਸੁਣ ਸਕਦੀ ਹੈ। ਪਰ ਇਸ ਦੀ ਥਾਂ ਇਸ ਦੀ ਛੂਹਣ ਦੀ ਸ਼ਕਤੀ ਇੰਨੀ ਤੀਬਰ ਹੁੰਦੀ ਹੈ ਕਿ ਪਾਣੀ ਵਿੱਚ ਮਾਮੂਲੀ ਜਿਹੀ ਗੜਬੜ ਨੂੰ ਵੀ ਫ਼ੌਰਨ

ਮਹਿਸੂਸ ਕਰ ਲੈਂਦੀ ਹੈ। ਜਿਸ ਤਰ੍ਹਾਂ ਹੀ ਮੱਛੀ ਨੂੰ ਕੋਈ ਸ਼ੱਕ ਵਾਲੀ ਚੀਜ਼ ਲੱਗਦੀ ਹੈ, ਉਹ ਫ਼ੌਰਨ ਉਥੋਂ ਭੱਜ ਜਾਂਦੀ ਹੈ। ਮੱਛੀ ਦਰਦ ਵੀ ਬਹੁਤ ਘੱਟ ਮਹਿਸੂਸ ਕਰਦੀ ਹੈ।

ਆਪਣੇ ਦੁਸ਼ਮਣਾਂ ਤੋਂ ਬਚਾਓ ਲਈ ਮੱਛੀਆਂ ਵਿੱਚ ਕਈ ਖ਼ੂਬੀਆਂ ਹਨ। ਇਕ ਪਰਕਾਰ ਦੀ ਮੱਛੀ ਨੂੰ ਜਦੋਂ ਹੱਥ ਲਾਇਆ ਜਾਏ ਤਾਂ ਬਿਜਲੀ ਦਾ ਝਟਕਾ ਲੱਗਦਾ ਹੈ। ਕੁਝ ਮੱਛੀਆਂ ਦੇ ਸਰੀਰ ਵਿੱਚੋਂ ਇਕ ਤਰ੍ਹਾਂ ਦਾ ਲੇਸਦਾਰ ਪਦਾਰਥ ਨਿਕਲਦਾ ਰਹਿੰਦਾ ਹੈ, ਜੋ ਜ਼ਹਿਰੀਲਾ ਹੁੰਦਾ ਹੈ। ਇਨ੍ਹਾਂ ਮੱਛੀਆਂ ਦੇ ਕੱਟਣ ਨਾਲ ਉਹ ਜ਼ਖ਼ਮ ਦੇ ਅੰਦਰ ਜਾ ਕੇ ਸਖ਼ਤ ਦਰਦ ਪੈਦਾ ਕਰਦਾ ਹੈ। ਇਕ ਪਰਕਾਰ ਦੀ ਮੱਛੀ ਦੀ ਪਿੱਠ ਤੇ ਹੱਡੀ ਦੀ ਤੇਜ਼ ਨੋਕਦਾਰ ਤਲਵਾਰ ਹੁੰਦੀ ਹੈ। ਜਦੋਂ ਉਹ ਕਿਸੇ ਬੇੜੀ ਨੂੰ ਥਲਿਉਂ ਟੱਕਰ ਮਾਰਦੀ ਹੈ ਤਾਂ ਇਹ ਤਲਵਾਰ ਮਜ਼ਬੂਤ ਲਕੜੀ ਵਿੱਚ ਸੁਰਾਖ਼ ਕਰ ਦੇਂਦੀ ਹੈ।

ਮੱਛੀਆਂ ਵਿੱਚ ਆਪਣੇ ਬੱਚਿਆਂ ਲਈ ਕੋਈ ਪਿਆਰ ਨਹੀਂ ਹੁੰਦਾ। ਆਮ ਤੌਰ ਤੇ ਉਹ ਕਿਸੇ ਸੁਰੱਖਿਅਤ ਥਾਂ ਤੇ ਅੰਡੇ ਦੇ ਕੇ ਚਲੀਆਂ ਜਾਂਦੀਆਂ ਹਨ। ਇਹ ਅੰਡੇ ਲੇਸਦਾਰ ਦਾਣੇ ਜਿਹੇ ਹੁੰਦੇ ਹਨ। ਇਕ ਮੱਛੀ ਸਾਲ ਵਿੱਚ ਕਈ ਲੱਖ ਅੰਡੇ ਦੇਂਦੀ ਹੈ। ਪਰ ਇਹ ਸਾਰੇ ਅੰਡੇ ਪਲ ਕੇ ਮੱਛੀਆਂ ਨਹੀਂ ਬਣ ਜਾਂਦੇ। ਕਈ ਅੰਡੇ ਤਾਂ ਛੋਟੇ ਛੋਟੇ ਜਾਨਵਰ ਖਾ ਜਾਂਦੇ ਹਨ। ਕਈ ਅੰਡਿਆਂ ਵਿੱਚੋਂ ਜਦੋਂ ਬੱਚੇ ਨਿਕਲਦੇ ਹਨ ਤਾਂ ਉਨ੍ਹਾਂ ਨੂੰ ਵੱਡੀਆਂ ਮੱਛੀਆਂ ਖਾ ਜਾਂਦੀਆਂ ਹਨ। ਇਸ ਤਰ੍ਹਾਂ ਮੱਛੀਆਂ ਦੀ ਗਿਣਤੀ ਬਹੁਤ ਜ਼ਿਆਦਾ ਨਹੀਂ ਵੱਧ ਸਕਦੀ।

## ਅਭਿਆਸ

I. ਦੱਸੋ ਭਲਾ :—

1. ਮੱਛੀਆਂ ਰੰਗ ਤੇ ਸੂਰਤ ਵਿੱਚ ਕਿਸ ਤਰ੍ਹਾਂ ਅਲਗ ਹੁੰਦੀਆਂ ਹਨ?
2. ਮੱਛੀਆਂ ਪਾਣੀ ਤੋਂ ਬਾਹਰ ਜੀਉਂਦੀਆਂ ਕਿਉਂ ਨਹੀਂ ਰਹਿ ਸਕਦੀਆਂ?
3. ਮੱਛੀਆਂ ਦੁਸ਼ਮਣ ਤੋਂ ਆਪਣਾ ਬਚਾਓ ਕਿਸ ਤਰ੍ਹਾਂ ਕਰਦੀਆਂ ਹਨ?

II. ਵਾਕ ਬਣਾਓ :—

ਲਹਿਰਾਂ, ਫੈਲਾਓ, ਚੱਟਾਨ, ਸੁੰਘਣਾ, ਖਰਵੀ, ਚਖਣਾ, ਨਿਗਲ, ਜ਼ਖ਼ਮ, ਤਲਵਾਰ, ਬੇੜੀ, ਸੁਰਾਖ਼, ਸੁਰੱਖਿਅਤ।

III. ਖ਼ਾਲੀ ਥਾਂਵਾਂ ਭਰੋ :—

1. ਧਰਤੀ ਦਾ ਚੌਥਾਈ ਹਿੱਸਾ ਹੀ ..........
2. ਸਮੁੰਦਰ ਦੇ ਪਾਣੀ ਥੱਲੇ ਇਕ ਸੰਸਾਰ ..........
3. ਸਮੁੰਦਰੀ ਜੀਵਾਂ ਵਿੱਚ ਸਾਡੇ ਲਈ ਮੱਛੀ ਇਕ ..........
4. ਮੱਛੀ ਦੇ ਫੇਫੜੇ ਨਹੀਂ ਹੁੰਦੇ ਤੇ ਇਹ..........
5. ਪਾਣੀ ਤੋਂ ਬਾਹਰ ਮੱਛੀ ਦੀ ਉਹ ਹੀ ਹਾਲਤ ਹੁੰਦੀ ਹੈ ਜੋ ..........
6. ਮੱਛੀ ਬਹੁਤ ਥੋੜੀ ਦੂਰ ਤਕ ..........
7. ਮੱਛੀ ਦੀ ਸਖ਼ਤ ਤੇ ਖਰਵੀ ਜੀਭ..........
8. ਮੱਛੀ ਦਰਦ ਵੀ ਬਹੁਤ..........

# ਗਲਾਧੜ ਪਤਨੀ

ਬੈਜੂ ਕਿਸਾਨ ਆਪਣੀ ਪਤਨੀ ਗੰਗਾ ਨਾਲ ਇਕ ਪਿੰਡ ਵਿੱਚ ਰਹਿੰਦਾ ਸੀ। ਗੰਗਾ ਬੜੀ ਗਲਾਧੜ ਸੀ।

ਇਕ ਦਿਨ ਬੈਜੂ ਆਪਣੇ ਖੇਤਾਂ ਵਿੱਚ ਹੱਲ ਚਲਾ ਰਿਹਾ ਸੀ। ਬਾਰਸ਼ ਹੋਣ ਕਰਕੇ ਜ਼ਮੀਨ ਬੜੀ ਪੋਲੀ ਹੋ ਗਈ ਸੀ ਤੇ ਹੱਲ ਦਾ ਫਾਲਾ ਜ਼ਮੀਨ ਦੇ ਅੰਦਰ ਬੜੀ ਦੂਰ ਤਕ ਜਾ ਰਿਹਾ ਸੀ। ਅਚਾਨਕ ਹੱਲ ਦਾ ਫਾਲਾ ਕਿਸੇ ਸਖ਼ਤ ਚੀਜ਼ ਨਾਲ ਟਕਰਾਇਆ। ਬੈਜੂ ਨੇ ਬਲਦਾਂ ਨੂੰ ਰੋਕਿਆ ਤੇ ਮਿੱਟੀ ਪਰ੍ਹੇ ਹਟਾ ਕੇ ਵੇਖਿਆ ਤਾਂ ਥੱਲੇ ਤਾਂਬੇ ਦਾ ਇਕ ਬਰਤਨ ਸੋਨੇ ਦੀਆਂ ਮੁਹਰਾਂ ਨਾਲ ਭਰਿਆ ਪਿਆ ਸੀ।



ਬੈਜੂ ਨੇ ਹੱਲ ਛੱਡ ਦਿੱਤਾ। ਬਰਤਨ ਤੇ ਫੇਰ ਮਿੱਟੀ ਪਾ ਦਿੱਤੀ ਤੇ ਸੋਚਣ ਲੱਗਾ ਕਿ ਹੁਣ ਕੀ ਕਰਾਂ? ਉਹ ਜਾਣਦਾ ਸੀ ਕਿ ਗੰਗਾ ਬੜੀ ਗਲਾਧੜ ਹੈ। ਅਗਰ ਮੈਂ ਇਸ ਬਰਤਨ ਦੇ ਬਾਰੇ ਉਸ ਨੂੰ ਕੁਝ ਦੱਸਾਂਗਾ ਤਾਂ ਉਹ ਸਾਰੇ ਲੋਕਾਂ ਨੂੰ ਦੱਸੇ ਬਿਨਾ ਨਹੀਂ ਰਹੇਗੀ। ਉਸ ਨੇ ਇਕ ਤਰਕੀਬ ਸੋਚੀ।

ਬੈਜੂ ਦੇ ਖੇਤਾਂ ਦੇ ਕੋਲ ਹੀ ਇਕ ਨਦੀ ਵਗਦੀ ਸੀ ਤੇ ਉਸ ਦੇ ਕਿਨਾਰੇ ਤੇ ਦੂਰ ਤਕ ਜੰਗਲ ਤੇ ਝਾੜੀਆਂ ਸਨ। ਉਸ ਨੇ ਨਦੀ ਵਿੱਚ ਜਾਲ ਲਗਾ ਦਿੱਤਾ। ਛੇਤੀ ਹੀ ਇਕ ਵੱਡੀ ਮੱਛੀ ਜਾਲ ਵਿੱਚ ਫਸ ਗਈ। ਉਸ ਨੇ ਮੱਛੀ ਨੂੰ ਜਾਲ ਸਮੇਤ ਜਾ ਕੇ ਜੰਗਲ ਵਿੱਚ ਇਕ ਝਾੜੀ ਵਿੱਚ ਛੁਪਾ ਦਿੱਤਾ।

ਫੇਰ ਉਸ ਨੇ ਇਕ ਬੱਕਰੀ ਦਾ ਬੱਚਾ ਲਿਆ ਤੇ ਉਸ ਨੂੰ ਜਾਲ ਵਿੱਚ ਲਪੇਟ ਕੇ ਨਦੀ ਦੇ ਘੱਟ ਡੂੰਘੇ ਪਾਣੀ ਵਾਲੀ ਥਾਂ ਤੇ ਬੰਨ੍ਹ ਦਿੱਤਾ। ਇਸ ਦੇ ਬਾਅਦ ਉਸ ਨੇ ਬਹੁਤ ਸਾਰੇ ਪਤਾਸੇ ਤੇ ਛੁਹਾਰੇ ਲੈ ਕੇ ਆਪਣੇ ਖੇਤ ਤੋਂ ਲੈ ਕੇ ਨਦੀ ਤਕ ਝਾੜੀਆਂ ਵਿੱਚ ਜ਼ਮੀਨ ਤੇ ਇਧਰ ਉਧਰ ਖਿਲਾਰ ਦਿੱਤੇ।

ਸ਼ਾਮ ਨੂੰ ਬੈਜੂ ਘਰ ਗਿਆ ਤੇ ਆਪਣੀ ਵਹੁਟੀ ਨੂੰ ਕਹਿਣ ਲੱਗਾ, "ਗੰਗਾ, ਅੱਜ ਮੈਨੂੰ ਖੇਤ ਵਿੱਚ ਖ਼ਜ਼ਾਨਾ ਮਿਲਿਆ ਹੈ, ਚਲ ਲੈ ਆਈਏ। ਪਰ ਧਿਆਨ ਰਖੀਂ, ਇਹ ਗੱਲ ਕਿਸੇ ਨੂੰ ਦੱਸੀਂ ਨਾ। ਨਹੀਂ ਤਾਂ ਬੜੀ ਮੁਸੀਬਤ ਹੋ ਜਾਏਗੀ।"

ਗੰਗਾ ਨੇ ਉਸ ਨੂੰ ਯਕੀਨ ਦਿਵਾਇਆ ਕਿ ਉਹ ਕਿਸੇ ਨੂੰ ਨਹੀਂ ਦੱਸੇਗੀ।

ਦੋਵੇਂ ਚਲ ਪਏ। ਚਲਦੇ ਚਲਦੇ ਬੈਜੂ ਨੇ ਕਿਹਾ, "ਗੰਗਾ, ਮੈਂ ਨਦੀ ਵਿੱਚ ਜਾਲ ਲਾਇਆ ਹੋਇਆ ਹੈ। ਆ ਵੇਖੀਏ, ਸ਼ਾਇਦ ਉੱਥੇ ਕੋਈ ਮੱਛੀ ਆਈ ਹੋਵੇ।

ਉਸ ਨੇ ਜਾਲ ਖਿਚਿਆ ਤਾਂ ਉਸ ਵਿੱਚ ਬਕਰੀ ਦਾ ਬੱਚਾ ਫਸਿਆ ਹੋਇਆ ਸੀ। ਗੰਗਾ ਬੜੀ ਹੈਰਾਨ ਹੋਈ। "ਅਰੇ! ਨਦੀ ਵਿੱਚ ਵੀ ਬਕਰੀਆਂ ਹੁੰਦੀਆਂ ਹਨ!"

"ਵਾਹ!" ਬੈਜੂ ਨੇ ਕਿਹਾ, "ਤੂੰ ਕਦੇ ਨਹੀਂ ਸੁਣਿਆ? ਪਾਣੀ ਵਿੱਚ ਵੀ ਬਕਰੀਆਂ ਰਹਿੰਦੀਆਂ ਹਨ।"

ਫੇਰ ਬੈਜੂ ਗੰਗਾ ਨੂੰ ਉਸ ਝਾੜੀ ਵੱਲ ਲੈ ਗਿਆ ਜਿਥੇ ਉਸ ਨੇ ਮੱਛੀ ਛੁਪਾਈ ਹੋਈ ਸੀ। ਰਸਤੇ ਵਿੱਚ ਥੋੜ੍ਹੀ ਥੋੜ੍ਹੀ ਦੂਰ ਪਤਾਸੇ ਤੇ ਛੁਹਾਰੇ ਖਿਲਰੇ ਪਏ ਸਨ। ਗੰਗਾ ਬੜੇ ਚਾਅ ਨਾਲ ਚੁਕ ਕੇ ਉਨ੍ਹਾਂ ਨੂੰ ਖਾ ਰਹੀ ਸੀ। ਉਹ ਬੜੀ ਹੈਰਾਨ ਸੀ ਕਿ ਇੰਨੇ ਪਤਾਸੇ ਤੇ ਛੁਹਾਰੇ ਕਿਥੋਂ ਆ ਗਏ!

ਬੈਜੂ ਨੇ ਕਿਹਾ, "ਤੈਨੂੰ ਨਹੀਂ ਪਤਾ ਗੰਗਾ, ਅੱਜ ਇਥੇ ਪਤਾਸਿਆਂ ਤੇ ਛੁਹਾਰਿਆਂ ਦੀ ਬਾਰਸ਼ ਹੋਈ ਸੀ।"

ਗੱਲਾਂ ਕਰਦੇ ਕਰਦੇ ਉਹ ਉਥੇ ਜਾ ਪਹੁੰਚੇ ਜਿੱਥੇ ਬੈਜੂ ਨੇ ਜਾਲ ਵਿੱਚ ਮੱਛੀ ਛੁਪਾਈ ਹੋਈ ਸੀ।

ਬੈਜੂ ਨੇ ਕਿਹਾ, "ਗੰਗਾ ਇਧਰ ਆ। ਮੈਂ ਜਾਲ ਲਾਇਆ ਹੋਇਆ ਹੈ। ਵੇਖੀਏ ਇਸ ਦੇ ਵਿੱਚ ਕੀ ਫਸਿਆ ਹੈ।" ਇਹ ਕਹਿ ਕੇ ਉਸ ਨੇ ਜਾਲ ਝਾੜੀ ਵਿੱਚੋਂ ਖਿਚਿਆ ਤਾਂ ਉਸ ਵਿੱਚ ਮੱਛੀ ਸੀ।

ਗੰਗਾ ਇਕ ਟਕ ਉਸ ਵਲ ਵੇਖਦੀ ਰਹੀ। "ਅਰੇ! ਝਾੜੀਆਂ ਵਿੱਚ ਵੀ ਮੱਛੀਆਂ ਰਹਿੰਦੀਆਂ ਨੇ।"

"ਕਿਉਂ ਨਹੀਂ।" ਬੈਜੂ ਨੇ ਕਿਹਾ, "ਝਾੜੀਆਂ ਵਿੱਚ ਵੀ ਕੁਝ ਮੱਛੀਆਂ ਰਹਿੰਦੀਆਂ ਨੇ।"

ਉਸ ਦੇ ਪਿੱਛੋਂ ਦੋਵੇਂ ਖੇਤ ਤੇ ਪਹੁੰਚੇ ਤੇ ਸੋਨੇ ਦੀਆਂ ਮੁਹਰਾਂ ਨਾਲ ਭਰਿਆ ਬਰਤਨ ਕੱਢ ਕੇ ਘਰ ਲੈ ਗਏ।

ਅਗਲੇ ਦਿਨ ਗੰਗਾ ਖੂਹ ਤੇ ਪਾਣੀ ਭਰਨ ਗਈ ਤਾਂ ਪਿੰਡ ਦੀਆਂ ਹੋਰ ਵੀ ਬਹੁਤ ਸਾਰੀਆਂ ਔਰਤਾਂ ਉਥੇ ਸਨ। ਗਲਾਧੜ ਗੰਗਾ ਉਨ੍ਹਾਂ ਦੇ ਸਾਹਮਣੇ ਡੀਂਗਾਂ ਮਾਰਨ ਲੱਗੀ, "ਰਾਧਾ! ਕਲ੍ਹ ਅਸੀਂ ਸੋਨੇ ਦੀਆਂ ਮੁਹਰਾਂ ਨਾਲ ਭਰਿਆ ਹੋਇਆ ਬਰਤਨ ਆਪਣੇ ਖੇਤ ਵਿੱਚੋਂ ਪੁੱਟ ਕੇ ਕੱਢਿਆ ਹੈ। ਕਲ੍ਹ ਤਾਂ ਅਸੀਂ ਬੜੇ ਅਜੀਬ ਨਜ਼ਾਰੇ ਵੇਖੇ। ਮੇਰੇ ਪਤੀ ਨੇ ਨਦੀ ਵਿੱਚੋਂ ਇਕ ਬਕਰੀ ਦਾ ਬੱਚਾ ਫੜਿਆ ਤੇ ਝਾੜੀ ਵਿੱਚੋਂ ਮੱਛੀ।"



"ਹੈਂ!" ਰਾਧਾ ਨੇ ਯਕੀਨ ਨਾ ਕਰਦਿਆਂ ਕਿਹਾ, "ਨਦੀ ਵਿੱਚੋਂ ਬਕਰੀ ਦਾ ਬੱਚਾ ਤੇ ਝਾੜੀ ਵਿੱਚੋਂ ਮੱਛੀ!"

"ਹਾਂ ਹਾਂ ਕਿਉਂ ਨਹੀਂ!" ਗੰਗਾ ਨੇ ਬੜੀ ਆਕੜ ਨਾਲ ਕਿਹਾ, "ਕਲ੍ਹ ਤਾਂ ਅਸੀਂ ਪਤਾਸਿਆਂ ਤੇ ਛੁਹਾਰਿਆਂ ਨਾਲ ਝੋਲੀਆਂ ਭਰ ਲਈਆਂ।"

"ਛੁਹਾਰਿਆਂ ਤੇ ਪਤਾਸਿਆਂ ਨਾਲ ਝੋਲੀਆਂ ਭਰ ਲਈਆਂ!" ਇਕ ਦੂਜੀ ਔਰਤ ਨੇ ਹੈਰਾਨ ਹੋ ਕੇ ਪੁਛਿਆ।

"ਹਾਂ ਜਮਨਾ! ਤੂੰ ਨਹੀਂ ਜਾਣਦੀ? ਕਲ੍ਹ ਛੁਹਾਰਿਆਂ ਤੇ ਪਤਾਸਿਆਂ ਦੀ ਬਾਰਸ਼ ਹੋਈ ਸੀ।" ਗੰਗਾ ਨੇ ਕਿਹਾ।

"ਤੂੰ ਪਾਗਲ ਤੇ ਨਹੀਂ ਹੋ ਗਈ?" ਉਸ ਦੀਆਂ ਸਹੇਲੀਆਂ ਉਸ ਨੂੰ ਛੇੜਨ ਲੱਗ ਪਈਆਂ, "ਇਹ ਕਿਸ ਤਰ੍ਹਾ ਹੋ ਸਕਦਾ ਹੈ?"

ਹੌਲੀ ਹੌਲੀ ਇਹ ਗੱਲ ਫੈਲ ਗਈ ਤੇ ਜ਼ਿਮੀਂਦਾਰ ਤਕ ਪਹੁੰਚ ਗਈ। ਉਸ ਨੇ ਬੈਜੂ ਨੂੰ ਬੁਲਵਾਇਆ ਤੇ ਪੁਛਿਆ, "ਤੂੰ ਸਾਨੂੰ ਕਿਉਂ ਨਹੀਂ ਦਸਿਆ ਕਿ ਤੈਨੂੰ ਖ਼ਜ਼ਾਨਾ ਮਿਲਿਆ ਹੈ। ਤੈਨੂੰ ਪਤਾ ਏ ਜ਼ਮੀਨ ਦਾ ਮਾਲਕ ਮੈਂ ਹਾਂ ਤੇ ਖ਼ਜ਼ਾਨਾ ਮੈਨੂੰ ਮਿਲਣਾ ਚਾਹੀਦਾ ਹੈ।"

ਬੈਜੂ ਨੇ ਕਿਹਾ, "ਸਰਕਾਰ, ਮੈਨੂੰ ਕੋਈ ਖ਼ਜ਼ਾਨਾ ਨਹੀਂ ਮਿਲਿਆ। ਗੰਗਾ ਤੇ ਪਾਗਲ ਹੈ। ਤੁਸੀਂ ਆਪ ਹੀ ਉਸ ਨੂੰ ਬੁਲਾ ਕੇ ਪੁਛ ਲਓ।"

ਜ਼ਿਮੀਂਦਾਰ ਨੇ ਗੰਗਾ ਨੂੰ ਬੁਲਾ ਲਿਆ ਤੇ ਉਸ ਤੋਂ ਪੁਛਿਆ, "ਕੀ ਤੁਹਾਨੂੰ ਖੇਤ ਵਿੱਚ ਖ਼ਜ਼ਾਨਾ ਮਿਲਿਆ ਸੀ?"

"ਜੀ ਹਾਂ ਸਰਕਾਰ!" ਗੰਗਾ ਨੇ ਕਿਹਾ, "ਉਸੇ ਦਿਨ ਛੁਹਾਰਿਆਂ ਤੇ ਪਤਾਸਿਆਂ ਦੀ ਬਾਰਸ਼ ਵੀ ਹੋਈ ਸੀ। ਇਹ ਤਾਂ ਤੁਸੀਂ ਵੀ ਵੇਖਿਆ ਹੋਵੇਗਾ।"

"ਛੁਹਾਰਿਆਂ ਤੇ ਪਤਾਸਿਆਂ ਦੀ ਬਾਰਸ਼!" ਜ਼ਿਮੀਂਦਾਰ ਹੈਰਾਨ ਹੋ ਕੇ ਉਸ ਦਾ ਮੂੰਹ ਵੇਖਣ ਲੱਗ ਪਿਆ।

"ਜੀ ਹਾਂ ਸਰਕਾਰ! ਉਸ ਦਿਨ ਬੜੀਆਂ ਹੀ ਅਜੀਬ ਗੱਲਾਂ ਹੋਈਆਂ ਸਨ।" ਗੰਗਾ ਨੇ ਕਿਹਾ, "ਮੇਰੇ ਪਤੀ ਨੇ ਨਦੀ ਵਿੱਚੋਂ ਇਕ ਬਕਰੀ ਦਾ ਬੱਚਾ ਫੜਿਆ ਤੇ ਝਾੜੀ ਵਿੱਚੋਂ ਮੱਛੀ।"

"ਇਹ ਔਰਤ ਤਾਂ ਬਿਲਕੁਲ ਪਾਗਲ ਲਗਦੀ ਹੈ," ਜ਼ਿਮੀਂਦਾਰ ਨੇ ਹੱਸਦੇ ਹੋਏ ਕਿਹਾ, "ਇਸ ਨੂੰ ਬਾਹਰ ਕੱਢ ਦਿਓ।"

ਉਸ ਦੇ ਮਗਰੋਂ ਵੀ ਗੰਗਾ ਲੋਕਾਂ ਨੂੰ ਕਹਿੰਦੀ ਰਹੀ। ਪਰ ਸਾਰੇ ਉਸ ਨੂੰ ਪਾਗਲ ਸਮਝਦੇ ਤੇ ਕੋਈ ਉਸ ਦੀਆਂ ਗੱਲਾਂ ਤੇ ਯਕੀਨ ਨਾ ਕਰਦਾ।

ਹੌਲੀ ਹੌਲੀ ਪਿੰਡ ਦੇ ਲੋਕ ਇਸ ਦੇ ਬਾਰੇ ਸਭ ਕੁਝ ਭੁੱਲ ਗਏ। ਬੈਜੂ ਨੇ ਚੁਪ ਚੁਪੀਤੇ ਜਾ ਕੇ ਕਿਸੇ ਦੂਜੇ ਪਿੰਡ ਵਿੱਚ ਬਹੁਤ ਸਾਰੀ ਜ਼ਮੀਨ ਖ਼ਰੀਦ ਲਈ ਤੇ ਉੱਥੇ ਇਕ ਅਮੀਰ ਜ਼ਿਮੀਂਦਾਰ ਬਣ ਕੇ ਬੜੇ ਅਰਾਮ ਨਾਲ ਰਹਿਣ ਲੱਗ ਪਿਆ।

## ਅਭਿਆਸ

I. ਦੱਸੋ ਭਲਾ :—

1. ਬੈਜੂ ਕੌਣ ਸੀ?
2. ਉਸ ਦੀ ਪਤਨੀ ਦਾ ਕੀ ਨਾਂ ਸੀ?
3. ਬੈਜੂ ਨੂੰ ਖੇਤ ਵਿੱਚ ਕੀ ਮਿਲਿਆ?
4. ਉਸ ਨੇ ਆਪਣੀ ਪਤਨੀ ਨੂੰ ਸਮਝਾਉਣ ਲਈ ਕੀ ਤਰਕੀਬ ਕੀਤੀ?
5. ਗੰਗਾ ਖੇਤ ਵਿੱਚ ਜਾ ਕੇ ਹੈਰਾਨ ਕਿਉਂ ਹੋਈ?
6. ਗੰਗਾ ਨੇ ਪਿੰਡ ਦੀਆਂ ਔਰਤਾਂ ਨੂੰ ਕੀ ਦੱਸਿਆ?
7. ਕੀ ਉਸ ਦੀਆਂ ਗੱਲਾਂ ਤੇ ਉਨ੍ਹਾਂ ਨੂੰ ਯਕੀਨ ਆਇਆ?
8. ਜ਼ਿਮੀਂਦਾਰ ਨੇ ਗੰਗਾ ਨੂੰ ਪਾਗਲ ਕਿਉਂ ਕਿਹਾ?

II. ਵਾਕ ਬਣਾਓ :—

ਗਲਾਧੜ, ਪੋਲੀ, ਮੁਹਰਾਂ, ਤਰਕੀਬ, ਪਤਾਸੇ, ਛੁਹਾਰੇ, ਝਾੜੀਆਂ, ਡੀਂਗਾਂ, ਨਜ਼ਾਰੇ, ਖ਼ਜ਼ਾਨਾ, ਪਾਗਲ।

III. ਇਸ ਕਹਾਣੀ ਨੂੰ ਜ਼ਬਾਨੀ ਸੁਣਾਓ।

# ਬਾਂਦਰ



## ਬਾਂਦਰ

ਇਕ ਸੀ ਬਾਂਦਰ ਬਹੁਤ ਚਲਾਕ, ਖੇਤ 'ਚ ਪੁੱਜ ਚੁਫੇਰੇ ਝਾਕ।
ਹਰੀਆਂ ਭਰੀਆਂ ਫਲੀਆਂ ਤੋੜ, ਖਾ ਲੈਂਦਾ ਜਿੰਨੀ ਵੀ ਲੋੜ।
ਜੱਟ ਵੇਖ ਕੇ ਹੋਏ ਹਰਾਨ, ਸੋਚੇ ਐਸਾ ਕੌਣ ਸ਼ਤਾਨ।
ਜਿਹੜਾ ਤੋੜੇ ਛਲੀਆਂ ਨਿੱਤ, ਮਿਲੇ ਤਾਂ ਕਰ ਦਿਆਂ ਉਥੇ ਚਿੱਤ।
ਏਹੋ ਮਨ ਵਿੱਚ ਸੋਚ ਵਿਚਾਰ, ਰਾਤੀਂ ਪੁੱਜ ਖੇਤ ਵਿਚਕਾਰ।
ਲੱਗਾ ਬਹਿ ਕੇ ਕਰਨ ਉਡੀਕ, ਬਾਂਦਰ ਆਪਣੇ ਵੇਲੇ ਠੀਕ।
ਆਇਆ ਵੜਿਆ ਖੇਤ ਦੇ ਵਿੱਚ, ਜੱਟ ਵੇਖ ਕੇ ਹੋਇਆ ਜਿੱਚ।
ਵਧਿਆ ਸੋਟਾ ਲੈ ਕੇ ਉਹ, ਬਾਂਦਰ ਝੱਟ ਚੁਕੰਨਾ ਹੋ।
ਨਸਿਆ ਲੱਗਾ ਖਿੱਲੀਆਂ ਪਾਣ, ਜੱਟ ਦੇ ਵੰਨੀ ਦੰਦ ਚਿੜਾਣ।

—ਅਜਾਇਬ ਚਿਤ੍ਰਕਾਰ

# ਕੀੜੀਆਂ



ਤੁਸੀਂ ਬਾਹਰ ਟਹਿਲਦੇ ਹੋਏ ਕਿਸੇ ਖੇਤ ਵਿੱਚ ਜਾਂ ਪਗਡੰਡੀ ਦੇ ਨਾਲ ਨਾਲ ਕੀੜੀਆਂ ਦੀ ਲੰਮੀ ਕਤਾਰ ਵੇਖੀ ਹੋਵੇਗੀ। ਕੁਝ ਕੀੜੀਆਂ ਅਨਾਜ ਦੇ ਦਾਣੇ ਤੇ ਛਿਲਕੇ ਚੁੱਕੀ ਇਕ ਪਾਸੇ ਜਾ ਰਹੀਆਂ ਹੁੰਦੀਆਂ ਹਨ ਤੇ ਕੁਝ ਖ਼ਾਲੀ ਵਾਪਸ ਆ ਰਹੀਆਂ ਹੁੰਦੀਆਂ ਹਨ। ਹੋ ਸਕਦਾ ਹੈ ਤੁਸੀਂ ਇਹ ਜਾਣਨ ਦੀ ਕੋਸ਼ਿਸ਼ ਵੀ ਕੀਤੀ ਹੋਵੇ ਕਿ ਕਈ ਗਜ਼ ਲੰਮੀ ਸੜਕ ਦੇ ਨਾਲ ਚਲਦੀਆਂ ਹੋਈਆਂ ਇਹ ਕੀੜੀਆਂ ਕੀ ਕਰ ਰਹੀਆਂ ਹਨ। ਤੁਸੀਂ ਵੇਖਿਆ ਹੋਵੇਗਾ ਕਿ ਉਹ ਕਿਸੇ ਖੇਤ ਵਿੱਚੋਂ ਕੁਝ ਬਿਖਰੇ ਹੋਏ ਦਾਣੇ ਚੁਕ ਕੇ ਆਪਣੀ ਖੁੱਡ ਵੱਲ ਲੈ ਜਾ ਰਹੀਆਂ ਹੁੰਦੀਆਂ ਹਨ। ਕਈ ਬੁੱਧੀਮਾਨ ਆਦਮੀਆਂ ਨੇ ਕੀੜੀਆਂ ਦੇ ਸੁਭਾਅ ਦਾ ਕਈ ਸਾਲ ਤਕ ਬੜੇ ਧਿਆਨ ਨਾਲ ਅਧਯਨ ਕੀਤਾ ਹੈ ਤੇ ਉਨ੍ਹਾਂ ਨੇ ਬੜੀਆਂ ਅਸਚਰਜ ਗੱਲਾਂ ਦਾ ਪਤਾ ਲਗਾਇਆ ਹੈ।

ਆਮ ਤੋਰ ਤੇ ਅਸੀਂ ਦੋ ਤਿੰਨ ਤਰ੍ਹਾਂ ਦੀਆਂ ਕੀੜੀਆਂ ਰੋਜ਼ ਵੇਖਦੇ ਹਾਂ—ਛੋਟੀਆਂ ਕੀੜੀਆਂ, ਜਿਹੜੀਆਂ ਕਾਲੇ ਜਾਂ ਭੂਰੇ ਰੰਗ ਦੀਆਂ ਹੁੰਦੀਆਂ ਹਨ ਤੇ ਦੂਜੀਆਂ ਵੱਡੀਆਂ ਕੀੜੀਆਂ। ਖੋਜੀਆਂ ਨੇ ਕੀੜੀਆਂ ਦੀਆਂ ਦੋ ਹਜ਼ਾਰ ਜਾਤਾਂ ਗਿਣੀਆਂ ਹਨ, ਜਿਹੜੀਆਂ ਇਕ ਦੂਜੀ ਨਾਲ ਬਹੁਤ ਗੱਲਾਂ ਵਿੱਚ ਮਿਲਦੀਆਂ ਜੁਲਦੀਆਂ ਹਨ।

ਕਿਸੇ ਕੀੜੀ ਨੂੰ ਫੜ ਕੇ ਧਿਆਨ ਨਾਲ ਵੇਖਣ ਤੇ ਪਤਾ ਲੱਗਦਾ ਹੈ ਕਿ ਇਸ ਦੇ ਤਿੰਨ ਭਾਗ ਹਨ—ਸਿਰ, ਪਤਲਾ ਜਿਹਾ ਵਿੱਚ ਦਾ ਭਾਗ ਤੇ ਅਖ਼ੀਰ ਵਿੱਚ ਮੋਟਾ ਜਿਹਾ ਧੜ। ਸਿਰ ਤੇ ਦੋ ਸਿੰਗ ਹਨ,

ਇਨ੍ਹਾਂ ਦੀ ਮਦਦ ਨਾਲ ਕੀੜੀ ਆਪਣਾ ਰਸਤਾ ਟਟੋਲਦੀ ਹੈ, ਸੁੰਘ ਕੇ ਆਪਣੀ ਖ਼ੁਰਾਕ ਲੱਭਦੀ ਹੈ ਤੇ ਆਪਣੇ ਦੂਜੇ ਸਾਥੀਆਂ ਨਾਲ ਗੱਲਾਂ ਕਰ ਸਕਦੀ ਹੈ। ਕੀੜੀ ਦੇ ਮੂੰਹ ਵਿੱਚ ਦੋ ਮਜ਼ਬੂਤ ਜਬਾੜੇ ਹਨ, ਜਿਨ੍ਹਾਂ ਨਾਲ ਇਹ ਚੀਜ਼ਾਂ ਨੂੰ ਫੜ ਸਕਦੀ ਹੈ ਤੇ ਦੁਸ਼ਮਣ ਨੂੰ ਕੱਟ ਵੀ ਸਕਦੀ ਹੈ। ਹੋ ਸਕਦਾ ਹੈ ਤੁਹਾਨੂੰ ਕਦੇ ਕਿਸੇ ਕੀੜੀ ਨੇ ਕੱਟਿਆ ਹੋਵੇ ਤਾਂ ਤੁਹਾਨੂੰ ਯਾਦ ਹੋਵੇਗਾ ਕਿ ਇਹ ਕਿੰਨੀ ਜ਼ੋਰ ਨਾਲ ਕੱਟਦੀ ਹੈ।

ਕਈ ਕੀੜੀਆਂ ਕੱਟਣ ਦੇ ਨਾਲ ਇਕ ਤਰ੍ਹਾਂ ਦੀ ਜ਼ਹਿਰ ਉਗਲਦੀਆਂ ਹਨ, ਜਿਸ ਨਾਲ ਸੋਜ ਹੋ ਜਾਂਦੀ ਹੈ। ਸਾਰੀਆਂ ਕੀੜੀਆਂ ਦੀਆਂ ਛੇ ਟੰਗਾਂ ਹੁੰਦੀਆਂ ਹਨ। ਬਹੁਤ ਸਾਰੀਆਂ ਕੀੜੀਆਂ ਦੀਆਂ ਅੱਖਾਂ ਵੀ ਹੁੰਦੀਆਂ ਹਨ। ਇਨ੍ਹਾਂ ਦੀ ਮਦਦ ਨਾਲ ਉਹ ਹਨੇਰੇ ਤੇ ਚਾਨਣ ਦੀ ਪਹਿਚਾਣ ਕਰ ਲੈਂਦੀਆਂ ਹਨ। ਪਰ ਕੀੜੀਆਂ ਦੀਆਂ ਬਹੁਤ ਸਾਰੀਆਂ ਜਾਤਾਂ ਅੰਨ੍ਹੀਆਂ ਹੁੰਦੀਆਂ ਹਨ।

ਕੀੜੀਆਂ ਹਮੇਸ਼ਾਂ ਆਪਸ ਵਿੱਚ ਮਿਲ ਕੇ ਰਹਿੰਦੀਆਂ ਹਨ। ਕਈ ਵਾਰੀ ਇਕ ਬਸਤੀ ਵਿੱਚ ਇਨ੍ਹਾਂ ਦੀ ਗਿਣਤੀ ਲੱਖਾਂ ਤਕ ਪਹੁੰਚ ਜਾਂਦੀ ਹੈ। ਬਸਤੀ ਦੀ ਇਕ ਰਾਣੀ ਹੁੰਦੀ ਹੈ ਤੇ ਕੁਝ ਪਰਾਂ ਵਾਲੀਆਂ ਨਰ ਤੇ ਮਾਦਾ ਕੀੜੀਆਂ ਹੁੰਦੀਆਂ ਹਨ। ਕਈ ਬਸਤੀਆਂ ਵਿੱਚ ਸਿਪਾਹੀ ਕੀੜੀਆਂ ਵੀ ਹੁੰਦੀਆਂ ਹਨ, ਜਿਨ੍ਹਾਂ ਦੇ ਸਿਰ ਵੱਡੇ ਹੁੰਦੇ ਹਨ। ਇਹ ਬਸਤੀ ਦੀ ਦੁਸ਼ਮਣਾਂ ਤੋਂ ਰਖਿਆ ਕਰਦੀਆਂ ਹਨ।



ਆਮ ਤੌਰ ਤੇ ਇਕੱਲੀ ਰਾਣੀ ਕੀੜੀ ਨਵੀਂ ਬਸਤੀ ਦਾ ਆਰੰਭ ਕਰਦੀ ਹੈ। ਉਹ ਆਪਣੀ ਪੁਰਾਣੀ ਬਸਤੀ ਤੋਂ ਉੱਡ ਕੇ ਕਿਸੇ ਪਰਾਂ ਵਾਲੀ ਕੀੜੀ ਨਾਲ ਵਿਆਹ ਕਰ ਲੈਂਦੀ ਹੈ। ਥੋੜੇ ਦਿਨਾਂ ਪਿੱਛੋਂ ਉਹ ਜ਼ਮੀਨ ਤੇ ਆ ਕੇ ਅੰਡੇ ਦੇਣਾ ਸ਼ੁਰੂ ਕਰ ਦੇਂਦੀ ਹੈ। ਇਨ੍ਹਾਂ ਵਿੱਚੋਂ ਸੁੰਡੀਆਂ ਜਿਹੇ ਬੱਚੇ ਨਿਕਲ ਆਉਂਦੇ ਹਨ। ਉਹ ਕੁਝ ਹੀ ਹਫ਼ਤਿਆਂ ਵਿੱਚ ਵੱਡੇ ਹੋ ਕੇ ਕੰਮ ਕਰਨ ਵਾਲੀਆਂ ਕੀੜੀਆਂ ਬਣ ਜਾਂਦੇ ਹਨ। ਇਹ ਕੰਮ ਕਰਨ ਵਾਲੀਆਂ ਕੀੜੀਆਂ ਬਸਤੀ ਨੂੰ ਆਬਾਦ ਕਰਨ ਦਾ ਸਭ ਕੰਮ ਸੰਭਾਲ ਲੈਂਦੀਆਂ ਹਨ ਤੇ ਰਾਣੀ ਕੀੜੀ ਸਿਰਫ਼ ਅੰਡੇ ਦੇਣ ਦਾ ਕੰਮ ਕਰਦੀ ਹੈ।

ਅਗਰ ਤੁਸੀਂ ਕੀੜੀਆਂ ਦੀ ਖੁੱਡ ਨੂੰ ਧਿਆਨ ਨਾਲ ਵੇਖੋ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਕੀੜੀਆਂ ਚਿੱਟੇ ਚਿੱਟੇ ਦਾਣੇ ਚੁਕ ਚੁਕ ਕੇ ਬਾਹਰ ਧੁੱਪ ਵਿੱਚ ਰਖ ਰਹੀਆਂ ਹੁੰਦੀਆਂ ਹਨ। ਇਹ ਉਨ੍ਹਾਂ ਦੇ ਅੰਡੇ ਜਾਂ ਛੋਟੇ ਛੋਟੇ ਬੱਚੇ ਹਨ। ਧੁੱਪ ਵਿੱਚ ਰਹਿ ਕੇ ਬੱਚੇ ਵੱਡੇ ਹੋ ਜਾਂਦੇ ਹਨ। ਪਿੰਡਾਂ ਦੇ ਲੋਕ ਜਾਣਦੇ ਹਨ ਕਿ ਕੀੜੀਆਂ ਜਦੋਂ ਆਪਣੇ ਅੰਡੇ ਚੁੱਕ ਕੇ ਵਾਪਸ ਖੁੱਡਾਂ ਵਿੱਚ ਲੈ ਜਾਣ ਤਾਂ ਮੀਂਹ ਪੈਣ ਵਾਲਾ ਹੁੰਦਾ ਹੈ। ਇਸ ਤੋਂ ਤੁਸੀਂ ਅੰਦਾਜ਼ਾ ਲੱਗਾ ਸਕਦੇ ਹੋ ਕਿ ਕੀੜੀਆਂ ਕਿੰਨੀਆਂ ਅਕਲਮੰਦ ਹਨ।

ਜਦੋਂ ਕੰਮ ਕਰਨ ਵਾਲੀਆਂ ਕੀੜੀਆਂ ਦੀ ਗਿਣਤੀ ਵੱਧ ਜਾਂਦੀ ਹੈ ਤਾਂ ਰਾਣੀ ਕੁਝ ਹੋਰ ਅੰਡੇ ਦੇਂਦੀ ਹੈ, ਜਿਨ੍ਹਾਂ ਵਿੱਚੋਂ ਪਰਾਂ ਵਾਲੀਆਂ ਨਰ ਤੇ ਮਾਦਾ ਕੀੜੀਆਂ ਨਿਕਲਦੀਆਂ ਹਨ। ਇਹ ਕੀੜੀਆਂ ਵੱਡੀਆਂ ਹੋ ਕੇ ਨਵੀਆਂ ਬਸਤੀਆਂ ਬਣਾਂਦੀਆਂ ਹਨ। ਪਰ ਵਿਵਾਹ ਦੇ ਮਗਰੋਂ ਮਾਦਾ ਕੀੜੀਆਂ ਆਪਣੇ ਪਰ ਉਖਾੜ ਦੇਂਦੀਆਂ ਹਨ ਤੇ ਬਾਕੀ ਜ਼ਿੰਦਗੀ ਜੋ ਆਮ ਤੌਰ ਤੇ ਸੋਲ੍ਹਾਂ ਸਤਾਰਾਂ ਸਾਲ ਲੰਮੀ ਹੁੰਦੀ ਹੈ, ਜ਼ਮੀਨ ਤੇ ਹੀ ਗੁਜ਼ਾਰ ਦੇਂਦੀਆਂ ਹਨ। ਨਰ ਕੀੜੀਆਂ ਨੂੰ ਵਾਪਸ ਬਸਤੀ ਵਿੱਚ ਨਹੀਂ ਆਣ ਦਿੱਤਾ ਜਾਂਦਾ, ਬਲਕਿ ਉਹ ਬਾਹਰ ਹੀ ਭੁੱਖ ਪਿਆਸ ਨਾਲ ਤੜਫ਼ ਤੜਫ਼ ਕੇ ਮਰ ਜਾਂਦੀਆਂ ਹਨ ਜਾਂ ਪੰਛੀ ਤੇ ਮੱਕੜੀਆਂ ਉਨ੍ਹਾਂ ਨੂੰ ਖਾ ਜਾਂਦੀਆਂ ਹਨ।

ਕੀੜੀਆਂ ਦੀ ਬਸਤੀ ਬੜੀ ਅਜੀਬ ਹੁੰਦੀ ਹੈ। ਇਸ ਵਿੱਚ ਲੰਮੀਆਂ ਗਲੀਆਂ ਤੇ ਕਈ ਮੰਜ਼ਿਲੇ ਕਮਰੇ ਹੁੰਦੇ ਹਨ। ਇਹ ਬਸਤੀ ਕਈ ਗਜ਼ਾਂ ਵਿੱਚ ਫੈਲੀ ਹੁੰਦੀ ਹੈ। ਕਈ ਕਮਰਿਆਂ ਵਿੱਚ ਬੱਚੇ ਪਲਦੇ ਹਨ, ਕਈਆਂ ਵਿੱਚ ਅਨਾਜ ਇਕੱਠਾ ਕੀਤਾ ਜਾਂਦਾ ਹੈ ਤੇ ਕਈਆਂ ਵਿੱਚ ਗਾਂਵਾਂ ਰਖੀਆਂ ਜਾਂਦੀਆਂ ਹਨ।



ਤੁਸੀਂ ਸ਼ਾਇਦ ਵਿਸ਼ਵਾਸ ਨਾ ਕਰੋ ਕਿ ਕੀੜੀਆਂ ਵੀ ਗਾਂਵਾਂ ਰਖਦੀਆਂ ਹਨ ਤੇ ਉਨ੍ਹਾਂ ਦਾ ਦੁੱਧ ਪੀਂਦੀਆਂ ਹਨ। ਕਿਸੇ ਖੇਤ ਜਾਂ ਬਗ਼ੀਚੇ ਵਿੱਚ ਤੁਸੀਂ ਵੇਖਿਆ ਹੋਵੇਗਾ ਕਿ ਪੱਤਿਆਂ ਤੇ ਹਰੇ ਹਰੇ ਰੰਗ ਦੇ ਛੋਟੇ ਛੋਟੇ ਜੀਵ ਹੁੰਦੇ ਹਨ। ਇਹ ਜੀਵ ਫ਼ਸਲਾਂ ਨੂੰ ਬੜਾ ਖ਼ਰਾਬ ਕਰਦੇ ਹਨ। ਪੱਤਿਆਂ ਦਾ ਰਸ ਚੂਸ ਕੇ ਇਨ੍ਹਾਂ ਵਿੱਚ ਸੁਰਾਖ਼ ਕਰ ਦੇਂਦੇ ਹਨ। ਜੇ ਇਨ੍ਹਾਂ ਜੀਵਾਂ ਨੂੰ ਮਾਰਨ ਵਾਲੇ ਪੰਛੀ ਤੇ ਕੀੜੇ ਮਕੌੜੇ ਨਾ ਹੋਣ ਤਾਂ ਇਹ ਫ਼ਸਲਾਂ ਦਾ ਸਫਾਇਆ ਹੀ ਕਰ ਦੇਣ। ਪੱਤਿਆਂ ਦੇ ਰਸ ਨੂੰ ਆਪਣੇ ਸਰੀਰ ਵਿੱਚ ਪਕਾ ਕੇ ਇਹ ਜੀਵ ਇਕ ਤਰ੍ਹਾਂ ਦਾ ਮਿੱਠਾ ਸ਼ਹਿਦ ਬਣਾਉਂਦੇ ਹਨ, ਜਿਸ ਨੂੰ ਕੀੜੀਆਂ ਦਾ ਦੁੱਧ ਕਹਿਣਾ ਚਾਹੀਦਾ ਹੈ। ਜਦੋਂ ਕੀੜੀਆਂ ਆਪਣੇ ਸਿੰਗ ਹੌਲੀ ਹੌਲੀ ਇਨ੍ਹਾਂ ਜੀਵਾਂ ਦੇ ਸਰੀਰ ਤੇ ਫੇਰਦੀਆਂ ਹਨ ਤਾਂ ਉਹ ਦੁੱਧ ਦੇ ਦੇਂਦੇ ਹਨ ਤੇ ਕੀੜੀਆਂ ਇਸ ਨੂੰ ਬੜੇ ਸੁਆਦ ਨਾਲ ਖਾਂਦੀਆਂ ਹਨ।

ਕੀੜੀਆਂ ਇਨ੍ਹਾਂ ਗਾਂਵਾਂ ਦੀ ਬੜੀ ਰਖਿਆ ਕਰਦੀਆਂ ਹਨ ਤੇ ਇਨ੍ਹਾਂ ਦੇ ਖਾਣ ਲਈ ਹਰੇ ਪੱਤੇ ਲਿਆਉਂਦੀਆਂ ਹਨ। ਕਈ ਵਾਰੀ ਕੀੜੀਆਂ ਇਨ੍ਹਾਂ ਪੌਦਿਆਂ ਦੇ ਚਾਰੇ ਪਾਸੇ, ਜਿਥੇ ਇਹ ਜੀਵ ਰਹਿੰਦੇ ਹਨ, ਵਾੜ ਲਗਾ ਦੇਂਦੀਆਂ ਹਨ, ਜਿਸ ਨਾਲ ਮੀਂਹ ਤੇ ਹਨੇਰੀ ਤੋਂ ਉਨ੍ਹਾਂ ਦੀ ਰਖਿਆ ਹੋ ਸਕੇ। ਜਦੋਂ ਹਰੇ ਪੱਤੇ, ਜਿਨ੍ਹਾਂ ਤੇ ਇਹ ਜੀਵ ਰਹਿੰਦੇ ਹਨ, ਸੁੱਕ ਜਾਂਦੇ ਹਨ ਤਾਂ ਕੀੜੀਆਂ ਇਨ੍ਹਾਂ ਨੂੰ ਚੁੱਕ ਕੇ ਹਰੇ ਪੱਤਿਆਂ ਤੇ ਲੈ ਜਾਂਦੀਆਂ ਹਨ। ਉਥੇ ਉਨ੍ਹਾਂ ਲਈ ਹਰੇ ਪੱਤੇ ਆਦਿ ਖ਼ੁਰਾਕ ਲਿਆ ਕੇ ਦੇਂਦੀਆਂ ਹਨ ਤੇ ਉਨ੍ਹਾਂ ਦਾ ਦੁੱਧ ਪੀਂਦੀਆਂ ਹਨ।

## ਅਭਿਆਸ

**I. ਦੱਸੋ ਭਲਾ :—**

1. ਕੀੜੀਆਂ ਦੇ ਸਰੀਰ ਦੀ ਬਨਾਵਟ ਕਿਹੋ ਜਿਹੀ ਹੈ?
2. ਰਾਣੀ ਕੀੜੀ ਨਵੀਂ ਬਸਤੀ ਕਿਸ ਤਰ੍ਹਾਂ ਤਿਆਰ ਕਰਦੀ ਹੈ?
3. ਕੀੜੀਆਂ ਦੀ ਬਸਤੀ ਕਿਹੋ ਜਿਹੀ ਹੁੰਦੀ ਹੈ?
4. ਕੀੜੀਆਂ ਦੀਆਂ ਗਾਂਵਾਂ ਕਿਹੋ ਜਿਹੀਆਂ ਹਨ ਤੇ ਉਹ ਉਨ੍ਹਾਂ ਤੋਂ ਦੁੱਧ ਕਿਸ ਤਰ੍ਹਾਂ ਪ੍ਰਾਪਤ ਕਰਦੀਆਂ ਹਨ?

**II. ਵਾਕ ਬਣਾਓ :—**

ਕਤਾਰ, ਪਗਡੰਡੀ, ਅਸਚਰਜ, ਜਬਾੜੇ, ਬਸਤੀ, ਖੁੱਡ, ਹਨੇਰੀ, ਫ਼ਸਲ, ਸਿੰਗ, ਖ਼ੁਰਾਕ।

**III. ਖ਼ਾਲੀ ਥਾਂਵਾਂ ਭਰੋ :—**

1. ਖੋਜੀਆਂ ਨੇ ਕੀੜੀਆਂ ਦੀਆਂ ............. ਜਾਤਾਂ ਗਿਣੀਆਂ ਹਨ।
2. ਕੀੜੀ ਦੇ ਸਰੀਰ ਦੇ ਤਿੰਨ ਭਾਗ ਹਨ, ਸਿਰ, ............. ਜਿਹਾ ਵਿੱਚ ਦਾ ਭਾਗ ਤੇ ਅਖ਼ੀਰ ਵਿੱਚ ਮੋਟਾ ਜਿਹਾ.............।
3. ਕੀੜੀ ਦੇ ਮੂੰਹ ਵਿੱਚ ਦੋ ਮਜ਼ਬੂਤ ............. ਹਨ।
4. ਸਾਰੀਆਂ ਕੀੜੀਆਂ ਦੀਆਂ ਛੇ ............. ਹੁੰਦੀਆਂ ਹਨ।
5. ਸਾਰੀਆਂ ਕੀੜੀਆਂ ਦੀਆਂ ............. ਵੀ ਹੁੰਦੀਆਂ ਹਨ।
6. ਆਮ ਤੌਰ ਤੇ ਇਕੱਲੀ ............. ਕੀੜੀ............. ਦਾ ਆਰੰਭ ਕਰਦੀ ਹੈ।
7. ਰਾਣੀ ਕੀੜੀ ਸਿਰਫ਼ ............. ਦੇਣ ਦਾ ਕੰਮ ਕਰਦੀ ਹੈ।
8. ਕੀੜੀਆਂ ਦੀ ਬਸਤੀ ਵਿੱਚ ਲੰਮੀਆਂ ਗਲੀਆਂ ਤੇ ਕਈ ਮੰਜ਼ਿਲੇ ............. ਹੁੰਦੇ ਹਨ।

# ਬਦਸੂਰਤ ਚੂਚਾ
## (1)




ਬਸੰਤ ਦਾ ਸੁਹਾਵਣਾ ਮੌਸਮ ਸੀ। ਚਾਰੇ ਪਾਸੇ ਬਹਾਰ ਛਾਈ ਹੋਈ ਸੀ। ਰੰਗ ਰੰਗ ਦੇ ਫੁੱਲ ਖਿੜੇ ਹੋਏ ਸਨ। ਫੁੱਲਾਂ ਦੀ ਖ਼ੁਸ਼ਬੂ ਨਾਲ ਹਵਾ ਸੁਗੰਧਤ ਹੋ ਗਈ ਸੀ। ਕਣਕਾਂ ਦੇ ਬੂਟੇ ਹਵਾ ਵਿੱਚ ਝੂਮ ਰਹੇ ਸਨ। ਦਰਖ਼ਤਾਂ ਤੇ ਨਵੀਆਂ ਕੋਂਪਲਾਂ ਫੁੱਟ ਪਈਆਂ ਸਨ। ਰਸਤਿਆਂ ਵਿੱਚ ਤੇ ਪਗਡੰਡੀਆਂ ਦੇ ਨਾਲ ਨਾਲ ਉੱਗੇ ਹੋਏ ਹਰੇ ਘਾਹ ਵਿੱਚ ਜੰਗਲੀ ਫੁੱਲ ਖਿੜੇ ਹੋਏ ਸਨ।

ਹਰੇ ਹਰੇ ਖੇਤਾਂ ਵਿੱਚ ਸੜਕ ਦੇ ਕਿਨਾਰੇ ਇਕ ਘਰ ਸੀ, ਜਿਸ ਦੇ ਪਿੱਛੇ ਝਰਨੇ ਦਾ ਸਾਫ਼ ਪਾਣੀ ਸ਼ੋਰ ਮਚਾਂਦਾ ਹੋਇਆ ਵੱਗ ਰਿਹਾ ਸੀ।

ਪਾਣੀ ਦੇ ਕਿਨਾਰੇ ਅੰਜੀਰ ਤੇ ਸ਼ਹਿਤੂਤ ਦੇ ਘਣੇ ਦਰਖ਼ਤਾਂ ਵਿੱਚ ਇਕ ਮਾਂ ਬੱਤਖ਼ ਨੇ ਆਪਣਾ ਆਲ੍ਹਣਾ ਬਣਾਇਆ ਹੋਇਆ ਸੀ। ਉਹ ਕਈ ਦਿਨਾਂ ਤੋਂ ਆਪਣੇ ਅੰਡਿਆਂ ਨੂੰ ਸਿਉ ਰਹੀ ਸੀ। ਆਖ਼ਰ ਅੰਡੇ ਫੁੱਟਣ ਲੱਗੇ ਤੇ ਛੋਟੇ ਛੋਟੇ ਪੀਲੇ ਰੰਗ ਦੇ ਚੂਚੇ ਚੂੰ ਚੂੰ ਕਰਦੇ ਇਕ ਇਕ ਕਰਕੇ ਬਾਹਰ ਆਉਣ ਲੱਗੇ।

"ਮਾਂ, ਕੀ ਦੁਨੀਆਂ ਇੰਨੀ ਜਿਹੀ ਹੀ ਹੈ?" ਇਕ ਚੂਚੇ ਨੇ ਅੰਡੇ ਵਿੱਚੋਂ ਬਾਹਰ ਨਿਕਲ ਕੇ ਚਾਰੇ ਪਾਸੇ ਵੇਖਦਿਆਂ ਹੋਇਆਂ ਪੁੱਛਿਆ।

"ਨਹੀਂ ਬੇਟਾ, ਇਹ ਬਾਗ਼ ਦੇ ਇਸ ਕੋਨੇ ਤੋਂ ਲੈ ਕੇ ਪਿੰਡ ਦੇ ਦੂਜੇ ਕੋਨੇ ਤਕ ਫੈਲੀ ਹੋਈ ਹੈ, ਪਰ ਮੈਂ ਉਥੇ ਕਦੇ ਨਹੀਂ ਗਈ," ਬੱਤਖ਼ ਨੇ ਜਵਾਬ ਦਿੱਤਾ, "ਕੀ ਤੁਸੀਂ ਸਾਰੇ ਨਿਕਲ ਆਏ ਹੋ?"

ਪਰ ਨਹੀਂ, ਅਜੇ ਸਭ ਤੋਂ ਵੱਡਾ ਅੰਡਾ ਉਸੇ ਤਰ੍ਹਾਂ ਪਿਆ ਸੀ। ਮਾਂ ਬੱਤਖ਼ ਨੇ ਗੁੱਸੇ ਵਿੱਚ ਆ ਕੇ ਕਿਹਾ, "ਮੈਂ ਬੈਠ ਬੈਠ ਕੇ ਥੱਕ ਗਈ ਹਾਂ। ਪਤਾ ਨਹੀਂ ਇਹ ਕਦੋਂ ਫੁੱਟੇਗਾ।" ਤੇ ਉਹ ਫੇਰ ਉਸ ਅੰਡੇ ਤੇ ਬੈਠ ਗਈ।

ਕੁਝ ਦਿਨ ਹੋਰ ਗੁਜ਼ਰ ਗਏ। ਆਖ਼ਰ ਉਹ ਅੰਡਾ ਵੀ ਫੁੱਟ ਗਿਆ ਤੇ ਉਸ ਵਿੱਚੋਂ ਕੈਂ ਕੈਂ ਕਰਦਾ ਇਕ ਕਾਲੇ ਰੰਗ ਦਾ ਬਦਸੂਰਤ ਚੂਚਾ ਬਾਹਰ ਨਿਕਲ ਆਇਆ। ਮਾਂ ਬੱਤਖ਼ ਹੈਰਾਨ ਹੋ ਕੇ ਸੋਚਣ ਲੱਗੀ ਕਿ ਇਹ ਇੰਨਾ ਬਦਸੂਰਤ ਕਿਉਂ ਹੈ? ਕੀ ਇਹ ਮੇਰਾ ਹੀ ਬੱਚਾ ਹੈ ਜਾਂ ਕਿਸੇ ਮੁਰਗੀ ਦਾ?



ਅਗਲੇ ਦਿਨ ਸਵੇਰੇ ਮਾਂ ਬੱਤਖ਼ ਨੇ ਆਪਣੇ ਬੱਚਿਆਂ ਨੂੰ ਜਗਾਇਆ। ਸੂਰਜ ਨਿਕਲ ਆਇਆ ਸੀ। ਸੁਨਹਿਰੀ ਧੁੱਪ ਵਿੱਚ ਹਰੇ ਖੇਤ ਤੇ ਨਦੀ ਦਾ ਪਾਣੀ ਚਮਕ ਰਿਹਾ ਸੀ। ਮਾਂ ਬੱਤਖ਼ ਨੇ ਕਿਹਾ, "ਬੱਚਿਓ, ਅੱਜ ਅਸੀਂ ਤੈਰਨ ਦਾ ਅਭਿਆਸ ਕਰਾਂਗੇ।" ਇਹ ਕਹਿ ਕੇ ਉਹ ਨਦੀ ਵਿੱਚ ਕੁੱਦੀ। ਉਸ ਦੇ ਪਿੱਛੇ ਬੱਚੇ ਵੀ ਪਾਣੀ ਵਿੱਚ ਕੁੱਦੇ ਤੇ ਪਾਣੀ ਵਿੱਚ ਡੁਬਕੀਆਂ ਲਾ ਲਾ ਕੇ ਖ਼ੁਸ਼ ਹੋਣ ਲੱਗੇ। ਬਦਸੂਰਤ ਚੂਚਾ ਵੀ ਖ਼ੁਸ਼ੀ ਖ਼ੁਸ਼ੀ ਪਾਣੀ ਵਿੱਚ ਤੈਰ ਰਿਹਾ ਸੀ। ਬੱਤਖ਼ ਨੂੰ ਯਕੀਨ ਹੋ ਗਿਆ ਕਿ ਇਹ ਮੁਰਗੀ ਦਾ ਬੱਚਾ ਨਹੀਂ ਸੀ।

ਥੋੜੀ ਦੇਰ ਦੇ ਬਾਅਦ ਮਾਂ ਬੱਤਖ਼ ਆਪਣੇ ਪਰਵਾਰ ਨੂੰ ਨਾਲ ਲੈ ਕੇ ਮੁਰਗੀ ਖ਼ਾਨੇ ਵਿੱਚ ਪਹੁੰਚੀ, ਜਿੱਥੇ ਦੂਜੀਆਂ ਮੁਰਗੀਆਂ ਤੇ ਬੱਤਖ਼ਾਂ ਸਨ। ਇਕ ਬੁੱਢੀ ਬੱਤਖ਼ ਨੇ ਉਸ ਨੂੰ ਆਉਂਦੇ ਵੇਖਿਆ ਤਾਂ ਬੋਲੀ,



"ਲਓ, ਨਵੇਂ ਪ੍ਰਾਹੁਣੇ ਆ ਗਏ। ਪਰ ਇਹ ਕੀ!" ਉਸ ਨੇ ਬਦਸੂਰਤ ਚੂਚੇ ਨੂੰ ਵੇਖ ਕੇ ਕਿਹਾ ਤੇ ਕੁੱਦ ਕੇ ਉਸ ਦੀ ਗਰਦਨ ਤੇ ਠੂੰਗਾ ਮਾਰਿਆ।

"ਇਸ ਨੂੰ ਨਾ ਸਤਾਓ," ਬੱਤਖ਼ ਗੁੱਸੇ ਨਾਲ ਬੋਲੀ, "ਤੁਹਾਡਾ ਇਸ ਨੇ ਕੀ ਵਿਗਾੜਿਆ ਹੈ?"

ਉਸ ਨਟਖਟ ਬੱਤਖ਼ ਨੇ ਕਿਹਾ, "ਇਹ ਬੱਚਾ ਇੰਨਾ ਬਦਸੂਰਤ ਹੈ ਕਿ ਇਸ ਨੂੰ ਮਾਰਨ ਦਾ ਦਿਲ ਕਰਦਾ ਹੈ।"

"ਮੇਰੇ ਬੱਚੇ ਨੂੰ ਕੋਈ ਨਾ ਮਾਰੇ," ਮਾਂ ਬੱਤਖ਼ ਨੇ ਕਿਹਾ ਤੇ ਫੇਰ ਉਸ ਨੇ ਬਦਸੂਰਤ ਚੂਚੇ ਨੂੰ ਆਪਣੀ ਛਾਤੀ ਨਾਲ ਲਾ ਲਿਆ।

## ਅਭਿਆਸ

**I. ਦੱਸੋ ਭਲਾ:—**

1. ਬਦਸੂਰਤ ਚੂਚੇ ਨੂੰ ਵੇਖ ਕੇ ਮਾਂ ਬੱਤਖ਼ ਨੇ ਕੀ ਸੋਚਿਆ?
2. ਮਾਂ ਬੱਤਖ਼ ਨੂੰ ਕਿਸ ਤਰ੍ਹਾਂ ਯਕੀਨ ਹੋਇਆ ਕਿ ਉਹ ਬਦਸੂਰਤ ਚੂਚਾ ਮੁਰਗੀ ਦਾ ਨਹੀਂ ਸੀ?
3. ਮੁਰਗੀ ਖ਼ਾਨੇ ਵਿੱਚ ਬਦਸੂਰਤ ਚੂਚੇ ਨਾਲ ਕਿਸ ਤਰ੍ਹਾਂ ਦਾ ਸਲੂਕ ਹੋਇਆ?

**II. ਵਾਕ ਬਣਾਓ:—**

ਸੁਹਾਵਣਾ, ਕੋਂਪਲਾਂ, ਪਗਡੰਡੀ, ਆਲ੍ਹਣਾ, ਚੂਚਾ, ਸੁਨਹਿਰੀ, ਡੁਬਕੀ, ਪਰਵਾਰ, ਮੁਰਗੀ ਖ਼ਾਨਾ, ਠੂੰਗਾ, ਗਰਦਨ।

III. ਖ਼ਾਲੀ ਥਾਂਵਾਂ ਭਰੋ:—

1. ਫੁੱਲਾਂ ਦੀ ਖ਼ੁਸ਼ਬੂ ਨਾਲ ਹਵਾਂ...................................................।
2. ਬੱਤਖ਼ ਕਈ ਦਿਨਾਂ ਤੋਂ ਆਪਣੇ ਅੰਡਿਆਂ...................................................।
3. ਸੁਨਹਿਰੀ ਧੁੱਪ ਵਿੱਚ ਹਰੇ ਖੇਤ ਤੇ ਨਦੀ...................................................।
4. ਬਦਸੂਰਤ ਚੂਚਾ ਵੀ ਖ਼ੁਸ਼ੀ ਖ਼ੁਸ਼ੀ ਪਾਣੀ...................................................।
5. ਬੁੱਢੀ ਬੱਤਖ਼ ਨੇ ਕਿਹਾ, 'ਇਹ ਇੰਨਾ ਬਦਸੂਰਤ ਹੈ ਕਿ ਇਸ ਨੂੰ...................................................।'

# ਬਦਸੂਰਤ ਚੂਚਾ
## (2)

ਵਿਚਾਰੇ ਬਦਸੂਰਤ ਚੂਚੇ ਨੂੰ ਸਾਰੇ ਹੀ ਮਾਰਦੇ ਤੇ ਤੰਗ ਕਰਦੇ ਸਨ। ਬੱਤਖ਼ਾਂ ਹੀ ਨਹੀਂ ਬਲਕਿ ਮੁਰਗੀਆਂ ਵੀ ਉਸ ਨੂੰ ਸਤਾਉਂਦੀਆਂ ਸਨ। ਜਿਹੜੀ ਲੜਕੀ ਦਾਣਾ ਲੈ ਕੇ ਆਉਂਦੀ ਸੀ ਉਹ ਵੀ ਉਸ ਨੂੰ ਪੈਰ ਨਾਲ ਠੋਕਰ ਮਾਰ ਕੇ ਪਰ੍ਹਾਂ ਹਟਾ ਦੇਂਦੀ ਸੀ। ਉਸ ਦੀਆਂ ਭੈਣਾਂ ਉਸ ਨੂੰ ਕਾਲੂ ਕਹਿ ਕੇ ਤੰਗ ਕਰਦੀਆਂ ਸਨ। ਕੋਈ ਕਹਿੰਦੀ, "ਤੈਨੂੰ ਬਿੱਲੀ ਲੈ ਜਾਏ," ਕੋਈ ਕਹਿੰਦੀ, "ਹੱਟ, ਤੈਨੂੰ ਨਿਉਲਾ ਖਾਏ।" ਵਿਚਾਰਾ ਬਦਸੂਰਤ ਚੂਚਾ ਇੰਨਾ ਦੁਖੀ ਹੋ ਗਿਆ ਕਿ ਉਸ ਦੀ ਸਮਝ ਵਿੱਚ ਨਹੀਂ ਆਉਂਦਾ ਸੀ ਕਿ ਕੀ ਕਰੇ?

ਆਖ਼ਰ ਵਿੱਚ ਬਦਸੂਰਤ ਚੂਚੇ ਨੇ ਇਹ ਫ਼ੈਸਲਾ ਕੀਤਾ ਕਿ ਮੈਂ ਇਸ ਘਰ ਵਿੱਚ ਨਹੀਂ ਰਹਾਂਗਾ। ਉਹ ਵਾੜ ਵਿੱਚੋਂ ਨਿਕਲ ਕੇ ਖੇਤਾਂ ਵੱਲ ਭੱਜ ਗਿਆ। ਸਾਰਾ ਦਿਨ ਉਹ ਖੇਤਾਂ ਤੇ ਜੰਗਲਾਂ ਵਿੱਚ ਫਿਰਦਾ ਰਿਹਾ। ਸ਼ਾਮ ਨੂੰ ਉਹ ਥੱਕ ਕੇ ਇਕ ਝੀਲ ਦੇ ਕੰਢੇ ਜਾ ਪਹੁੰਚਿਆ। ਉਥੇ ਬਹੁਤ ਸਾਰੀਆਂ ਜੰਗਲੀ ਬੱਤਖ਼ਾਂ ਤੇ ਮੁਰਗ਼ਾਬੀਆਂ ਰਹਿੰਦੀਆਂ ਸਨ। ਬਦਸੂਰਤ ਚੂਚਾ ਘਾਹ ਵਿੱਚ ਛੁੱਪ ਕੇ ਬੈਠ ਗਿਆ ਤੇ ਭੁੱਖ ਤੇ ਥਕਾਵਟ ਕਰ ਕੇ ਉਸ ਨੂੰ ਨੀਂਦ ਆ ਗਈ।



ਅਗਲੇ ਦਿਨ ਸਵੇਰੇ ਉਸ ਨੂੰ ਮੁਰਗਾਬੀਆਂ ਨੇ ਵੇਖਿਆ। ਚੂਚੇ ਨੇ ਉਨ੍ਹਾਂ ਨੂੰ ਨਮਸਕਾਰ ਕੀਤੀ। ਮੁਰਗ਼ਾਬੀਆਂ ਨੇ ਕਿਹਾ, "ਤੂੰ ਬੜਾ ਬਦਸੂਰਤ ਹੈਂ। ਪਰ ਤੂੰ ਬੜਾ ਚੰਗਾ ਬੱਚਾ ਜਾਪਦਾ ਏਂ। ਤੂੰ ਸਾਡੇ ਨਾਲ ਰਹਿ ਸਕਦਾ ਹੈਂ ਪਰ ਇਸ ਸ਼ਰਤ ਤੇ ਕਿ ਤੂੰ ਸਾਡੇ ਪਰਵਾਰ ਵਿੱਚ ਕਿਸੇ ਨਾਲ ਵਿਆਹ ਨਹੀਂ ਕਰੇਂਗਾ।"



ਵਿਚਾਰੇ ਚੂਚੇ ਨੇ ਉਨ੍ਹਾਂ ਨੂੰ ਧੰਨਵਾਦ ਦਿੱਤਾ। ਉਹ ਕਿਸੇ ਨਾਲ ਵਿਆਹ ਨਹੀਂ ਕਰਨਾ ਚਾਹੁੰਦਾ ਸੀ। ਉਸ ਲਈ ਤਾਂ ਇਹ ਹੀ ਬਹੁਤ ਸੀ ਕਿ ਉਹ ਇਕ ਕੋਨੇ ਵਿੱਚ ਪਿਆ ਰਹੇ ਤੇ ਮੁਸੀਬਤ ਦੇ ਦਿਨ ਕੱਟ ਲਏ।

ਦੋ ਦਿਨ ਤਾਂ ਬੜੇ ਅਰਾਮ ਨਾਲ ਗੁਜ਼ਰ ਗਏ। ਪਰ ਤੀਜੇ ਦਿਨ ਸਵੇਰੇ ਹੀ ਉਹ ਠਾ ਠਾ ਦੀ ਆਵਾਜ਼ ਨਾਲ ਤ੍ਰਬਕ ਕੇ ਜਾਗਿਆ। ਥੋੜੀ ਦੂਰ ਤੇ ਦੋ ਮੁਰਗਾਬੀਆਂ ਲਹੂ ਲੁਹਾਨ ਮਰੀਆਂ ਪਈਆਂ ਸਨ।



ਫੇਰ ਠਾ ਠਾ ਦੀਆਂ ਆਵਾਜ਼ਾਂ ਆਉਣ ਲੱਗੀਆਂ। ਸ਼ਿਕਾਰੀ ਝੀਲ ਦੇ ਚਾਰੇ ਪਾਸੇ ਛੁਪ ਕੇ ਬੈਠੇ ਹੋਏ ਸਨ ਤੇ ਗੋਲੀਆਂ ਚਲਾ ਰਹੇ ਸਨ।

ਇਕ ਦਮ ਪਰ ਫੜਫੜਾਉਣ ਦਾ ਸ਼ੋਰ ਹੋਇਆ। ਘਾਹ ਵਿੱਚ ਛੁੱਪੀਆਂ ਮੁਰਗ਼ਾਬੀਆਂ ਦੇ ਝੁੰਡ ਉਪਰ ਅਸਮਾਨ ਵੱਲ ਉੱਡੇ ਤੇ ਉੱਡਦੇ ਹੋਏ ਦੂਰ ਚਲੇ ਗਏ। ਉਨ੍ਹਾਂ ਵਿੱਚੋਂ ਕਈ ਗੋਲੀਆਂ ਖਾ ਖਾ ਕੇ ਥੱਲੇ ਝੀਲ ਵਿੱਚ ਜਾ ਡਿੱਗੀਆਂ। ਫੇਰ ਕੁੱਤੇ ਪਾਣੀ ਵਿੱਚ ਵੜ ਕੇ ਮਰੇ ਹੋਏ ਪੰਛੀਆਂ ਨੂੰ ਇਕੱਠਾ ਕਰਨ ਲੱਗੇ। ਇਕ ਕੁੱਤਾ ਮੂੰਹ ਅੱਡ ਕੇ ਬਦਸੂਰਤ ਚੂਚੇ ਕੋਲ ਵੀ ਆਇਆ। ਵਿਚਾਰਾ ਚੂਚਾ ਡਰ ਕੇ ਕੰਬਣ ਲੱਗ ਪਿਆ। ਪਰ ਕੁੱਤੇ ਨੇ ਉਸ ਨੂੰ ਨਹੀਂ ਵੇਖਿਆ। ਉਹ ਮੁੜ ਕੇ ਮਰੀ ਹੋਈ ਮੁਰਗ਼ਾਬੀ ਨੂੰ ਫੜਨ ਚਲਾ ਗਿਆ।

ਸਾਰਾ ਦਿਨ ਇਹ ਹੀ ਹੁੰਦਾ ਰਿਹਾ। ਸ਼ਾਮ ਨੂੰ ਸ਼ਿਕਾਰੀ ਚਲੇ ਗਏ। ਪਰ ਵਿਚਾਰੇ ਚੂਚੇ ਨੂੰ ਸਿਰ ਉੱਚਾ ਕਰਨ ਦੀ ਹਿੰਮਤ ਨਹੀਂ ਹੋ ਰਹੀ ਸੀ। ਉਹ ਕਈ ਘੰਟੇ ਸਹਿਮਿਆ ਹੋਇਆ ਉਥੇ ਹੀ ਬੈਠਾ ਰਿਹਾ।

ਆਖ਼ਰ ਉਹ ਉਠਿਆ। ਉਸ ਨੇ ਚਾਰੇ ਪਾਸੇ ਇਕ ਨਜ਼ਰ ਮਾਰੀ ਤੇ ਫੇਰ ਪਾਣੀ ਵਿੱਚੋਂ ਨਿਕਲ ਕੇ ਭੱਜ ਉਠਿਆ।

ਬਦਸੂਰਤ ਚੂਚਾ ਸਾਰਾ ਦਿਨ ਖੇਤਾਂ ਤੇ ਚਰਾਗਾਹਾਂ ਵਿੱਚ ਭੱਜਦਾ ਰਿਹਾ। ਹਨੇਰੀ ਚਲਣ ਲੱਗ ਪਈ ਸੀ। ਚੂਚੇ ਲਈ ਅੱਗੇ ਜਾਣਾ ਬੜਾ ਮੁਸ਼ਕਲ ਸੀ। ਆਖ਼ਰ ਥੱਕ ਕੇ ਉਹ ਇਕ ਝੌਂਪੜੀ ਕੋਲ ਪਹੁੰਚਿਆ। ਉਹ ਅੰਦਰ ਜਾ ਕੇ ਚੁਪ ਚਾਪ ਇਕ ਕੋਨੇ ਵਿੱਚ ਬੈਠ ਗਿਆ।

## ਅਭਿਆਸ

I. **ਦੱਸੋ ਭਲਾ** :—

1. ਬਦਸੂਰਤ ਚੂਚਾ ਕਿਉਂ ਦੁਖੀ ਸੀ?
2. ਉਹ ਭੱਜ ਕੇ ਕਿੱਥੇ ਚਲਾ ਗਿਆ?
3. ਸ਼ਿਕਾਰੀ ਜੰਗਲ ਵਿੱਚ ਕਿਉਂ ਆਏ?
4. ਚੂਚਾ ਕਿਉਂ ਡਰ ਗਿਆ?

II. **ਵਾਕ ਬਣਾਓ** :—

ਨਿਉਲਾ, ਫ਼ੈਸਲਾ, ਮੁਰਗ਼ਾਬੀ, ਥਕਾਵਟ, ਤ੍ਰਬਕ, ਲਹੂ ਲੁਹਾਨ, ਫੜਫੜਾਉਣਾ, ਸਹਿਮਿਆ, ਚਰਾਗਾਹ।

III. **ਖ਼ਾਲੀ ਥਾਂਵਾਂ ਭਰੋ** :—

1. ਬੱਤਖ਼ਾਂ ਹੀ ਨਹੀਂ ਬਲਕਿ ............. ਵੀ ਉਸ ਨੂੰ ਤੰਗ ਕਰਦੀਆਂ ਸਨ।
2. ਉਹ ਵਾੜ ਵਿੱਚੋਂ ਨਿਕਲ ਕੇ ............. ਵੱਲ ਭੱਜ ਗਿਆ।
3. ਸ਼ਿਕਾਰੀ ਝੀਲ ਦੇ ਚਾਰੇ ਪਾਸੇ ............. ਕੇ ਬੈਠੇ ਹੋਏ ਸਨ ਤੇ ............. ਚਲਾ ਰਹੇ ਸਨ।
4. ਵਿਚਾਰੇ ਚੂਚੇ ਨੂੰ ਸਿਰ ਉੱਚਾ ਕਰਨ ਦੀ ............. ਨਹੀਂ ਹੋ ਰਹੀ ਸੀ।
5. ਉਹ ਝੌਂਪੜੀ ਦੇ ਅੰਦਰ ਜਾ ਕੇ ............. ਇਕ ਕੋਨੇ ਵਿੱਚ ਬੈਠ ਗਿਆ।

# ਬਦਸੂਰਤ ਚੂਚਾ

## (3)

ਇਹ ਝੌਂਪੜੀ ਇਕ ਬੁੱਢੀ ਮਾਈ ਦੀ ਸੀ। ਉਸ ਨੇ ਇਕ ਮੁਰਗੀ ਤੇ ਇਕ ਬਿੱਲੀ ਪਾਲੀ ਹੋਈ ਸੀ। ਅਗਲੇ ਦਿਨ ਸਵੇਰੇ ਚਾਨਣ ਵਿੱਚ ਬਿੱਲੀ ਤੇ ਮੁਰਗੀ ਨੇ ਚੂਚੇ ਨੂੰ ਵੇਖਿਆ। ਮੁਰਗੀ ਕੁਕ ਕੁਕ ਕਰਨ ਲੱਗੀ ਤੇ ਬਿੱਲੀ ਗੁਰਾਉਣ ਲੱਗੀ। ਬੁੱਢੀ ਹੈਰਾਨ ਹੋ ਕੇ ਵੇਖਣ ਲੱਗੀ ਕਿ ਆਖ਼ਰ ਗੱਲ ਕੀ ਹੈ? ਉਸ ਦੀ ਨਜ਼ਰ ਕਮਜ਼ੋਰ ਹੋ ਗਈ ਸੀ ਤੇ ਉਸ ਨੂੰ ਘੱਟ ਦਿਸਦਾ ਸੀ। ਚੂਚੇ ਨੂੰ ਵੇਖ ਕੇ ਉਸ ਨੇ ਸਮਝਿਆ ਕਿ ਹਨੇਰੀ ਵਿੱਚ ਕੋਈ ਬੱਤਖ਼ ਰਸਤਾ ਭੁੱਲ ਕੇ ਆ ਗਈ ਹੋਵੇਗੀ। ਚਲੋ ਚੰਗਾ ਹੋਇਆ, ਬੱਤਖ਼ ਵੀ ਅੰਡੇ ਦਿਆ ਕਰੇਗੀ।



ਉਸ ਘਰ ਵਿੱਚ ਬਿੱਲੀ ਤੇ ਮੁਰਗੀ ਦਾ ਰਾਜ ਸੀ। ਉਹ ਅਕਸਰ ਕਹਿੰਦੀਆਂ ਸਨ ਕਿ ਅਸੀਂ ਬਹੁਤ ਚਲਾਕ ਹਾਂ। ਦੁਨੀਆਂ ਵਿੱਚ ਸਾਡੇ ਤੋਂ ਵੱਧ ਕੇ ਕੋਈ ਹੁਸ਼ਿਆਰ ਨਹੀਂ। ਉਨ੍ਹਾਂ ਦੀਆਂ ਗੱਲਾਂ ਸੁਣ ਕੇ ਚੂਚੇ ਨੇ ਕਿਹਾ, "ਦੁਨੀਆਂ ਬਹੁਤ ਵੱਡੀ ਹੈ, ਸ਼ਾਇਦ ਤੁਸੀਂ ਦੁਨੀਆਂ ਜ਼ਿਆਦਾ ਵੇਖੀ ਨਹੀਂ, ਇਸ ਲਈ ਇਸ ਤਰ੍ਹਾਂ ਕਹਿ ਰਹੀਆਂ ਹੋ।"

ਮੁਰਗੀ ਨੇ ਗੁੱਸੇ ਨਾਲ ਕਿਹਾ, "ਕੀ ਤੂੰ ਅੰਡੇ ਦੇ ਸਕਦਾ ਹੈਂ?"

"ਨਹੀਂ," ਚੂਚੇ ਨੇ ਕਿਹਾ।

"ਤਾਂ ਫੇਰ ਨਾ ਬੋਲ।"

ਬਿੱਲੀ ਨੇ ਕਿਹਾ, "ਕੀ ਤੂੰ ਚੂਹੇ ਫੜ ਸਕਦਾ ਹੈਂ?"

"ਨਹੀਂ।" ਚੂਚੇ ਨੇ ਜਵਾਬ ਦਿੱਤਾ।

"ਤਾਂ ਫ਼ੇਰ ਜ਼ਬਾਨ ਬੰਦ ਰੱਖ," ਬਿੱਲੀ ਨੇ ਝਿੜਕ ਕੇ ਕਿਹਾ, "ਤੇ ਜਦੋਂ ਸਿਆਣੇ ਲੋਕ ਗੱਲਾਂ ਕਰ ਰਹੇ ਹੋਣ ਤਾਂ ਤੈਨੂੰ ਬਕਵਾਸ ਕਰਨ ਦੀ ਲੋੜ ਨਹੀਂ।"

ਵਿਚਾਰਾ ਬਦਸੂਰਤ ਚੂਚਾ ਸਹਿਮ ਕੇ ਇਕ ਕੋਨੇ ਵਿੱਚ ਬੈਠ ਗਿਆ। ਅਚਾਨਕ ਸਵੇਰ ਦੀ ਸੁਨਹਿਰੀ ਧੁੱਪ ਦਰਵਾਜ਼ੇ ਵਿੱਚੋਂ ਅੰਦਰ ਆਈ ਤੇ ਉਸ ਦਾ ਦਿਲ ਕੀਤਾ ਕਿ ਉਹ ਪਾਣੀ ਵਿੱਚ ਜਾ ਕੇ ਤੈਰੇ।

ਬਿੱਲੀ ਨੇ ਇਹ ਸੁਣਿਆ ਤਾਂ ਝਿੜਕ ਕੇ ਬੋਲੀ, "ਤੂੰ ਪਾਗ਼ਲ ਹੋ ਗਿਆ ਹੈਂ। ਪਾਣੀ ਵਿੱਚ ਤੈਰਨਾ ਤੇ ਡੁਬਕੀਆਂ ਲਾਣਾ ਕਿਹੜੀ ਅਕਲ ਦੀ ਗੱਲ ਹੈ? ਤੈਨੂੰ ਹੋਰ ਕੋਈ ਕੰਮ ਨਹੀਂ ਤਾਂ ਚੂਹੇ ਫੜਨਾ ਸਿਖ।"

ਮੁਰਗੀ ਨੇ ਕਿਹਾ, "ਬੇਸ਼ਕ! ਪਾਣੀ ਵਿੱਚ ਭਿੱਜਣਾ ਬੜੀ ਬੇਵਕੂਫ਼ੀ ਦੀ ਗੱਲ ਹੈ। ਬੈਠੇ ਬੈਠੇ ਉਦਾਸ ਹੋ ਗਿਆ ਹੈਂ ਤਾਂ ਅੰਡੇ ਦੇਣਾ ਸਿਖ।"

ਵਿਚਾਰਾ ਚੂਚਾ ਪਰਾਂ ਵਿੱਚ ਸਿਰ ਛੁਪਾਏ ਬੜਾ ਦੁਖੀ ਤੇ ਉਦਾਸ ਹੋ ਕੇ ਸੋਚਣ ਲੱਗਾ ਕਿ ਹੁਣ ਮੈਂ ਕਿਥੇ ਜਾਵਾਂ! ਜਿਸ ਜਗ੍ਹਾ ਵੀ ਮੈਂ ਜਾਂਦਾ ਹਾਂ ਲੋਕ ਐਵੇਂ ਹੀ ਮੈਨੂੰ ਸਤਾਉਂਦੇ ਤੇ ਝਿੜਕਦੇ ਹਨ। ਅਚਾਨਕ ਉਸ ਨੇ ਇਕ ਪਿਆਰੀ ਤੇ ਸੁਰੀਲੀ ਆਵਾਜ਼ ਸੁਣੀ। ਉਹ ਤ੍ਰਬਕ ਕੇ ਉਠਿਆ। ਉਸ ਨੇ ਵੇਖਿਆ ਕਿ ਅਸਮਾਨ ਤੇ ਕੁਝ ਬੜੇ ਹੀ ਖ਼ੂਬਸੂਰਤ ਲੰਮੀਆਂ ਗਰਦਨਾਂ ਵਾਲੇ ਸਫ਼ੇਦ ਪੰਛੀ ਉੱਡੀ ਜਾ ਰਹੇ ਸਨ। ਉਹ ਰਾਜਹੰਸ ਸਨ।

"ਕਿੰਨੇ ਪਿਆਰੇ ਨੇ ਇਹ ਪੰਛੀ!" ਬਦਸੂਰਤ ਚੂਚੇ ਨੇ ਠੰਡਾ ਸਾਹ ਭਰ ਕੇ ਕਿਹਾ, "ਮੈਨੂੰ ਪਰਮਾਤਮਾ ਨੇ ਐਸਾ ਖ਼ੂਬਸੂਰਤ ਕਿਉਂ ਨਹੀਂ ਬਣਾਇਆ।" ਫੇਰ ਦੁਖ ਤੇ ਨਿਰਾਸਤਾ ਦੇ ਮਾਰੇ ਉਸ ਨੇ ਆਪਣਾ ਮੂੰਹ ਪਰਾਂ ਵਿੱਚ ਛੁਪਾ ਲਿਆ।

ਫੇਰ ਅਚਾਨਕ ਉਸ ਦੇ ਦਿਲ ਵਿੱਚ ਇਕ ਹੂਕ ਉਠੀ। ਉਸ ਨੇ ਗਰਦਨ ਉੱਚੀ ਕੀਤੀ, ਕਮਜ਼ੋਰ ਪਰ ਫੜਫੜਾਏ ਤੇ ਉਹ ਉਪਰ ਹਵਾ ਵਿੱਚ ਉੱਡਣ ਲੱਗਾ। ਇਹ ਉਸ ਦੀ ਪਹਿਲੀ ਉਡਾਰੀ ਸੀ। ਛੇਤੀ ਹੀ ਉਹ ਥੱਕ ਕੇ ਥੱਲੇ ਆ ਗਿਆ। ਪਰ ਉਸ ਨੇ ਫੇਰ ਜ਼ੋਰ ਲਗਾਇਆ ਤੇ ਉੱਡਦਾ ਹੋਇਆ ਅੱਗੇ ਚਲਾ ਗਿਆ।

ਸ਼ਾਮ ਹੋ ਗਈ ਤੇ ਬਦਸੂਰਤ ਚੂਚਾ ਇਕ ਖ਼ੂਬਸੂਰਤ ਬਾਗ਼ ਵਿੱਚ ਪਹੁੰਚ ਗਿਆ। ਉੱਚੇ ਉੱਚੇ ਹਰੇ ਦਰਖ਼ਤ ਹਵਾ ਵਿੱਚ ਝੂਲ ਰਹੇ ਸਨ। ਚਾਰੇ ਪਾਸੇ ਰੰਗ ਬਰੰਗੇ ਫੁੱਲ ਖਿੜੇ ਹੋਏ ਸਨ। ਬਾਗ਼ ਦੇ ਵਿੱਚੋਂ ਵਿੱਚ ਇਕ ਨਦੀ ਵਗਦੀ ਸੀ, ਜਿਸ ਦਾ ਪਾਣੀ ਬੜਾ ਸਾਫ਼ ਸੁਥਰਾ ਸੀ। ਜੰਗਲ ਵਿੱਚੋਂ ਤਿੰਨ ਹੰਸ ਆਏ ਤੇ ਨਦੀ ਵਿੱਚ ਤੈਰਨ ਲੱਗ ਪਏ।

ਬਦਸੂਰਤ ਚੂਚੇ ਦੇ ਦਿਲ ਵਿੱਚ ਆਇਆ ਕਿ ਇਨ੍ਹਾਂ ਸੁਹਣੇ ਪੰਛੀਆਂ ਕੋਲ ਜਾਵਾਂ। "ਪਰ ਸ਼ਾਇਦ ਇਹ ਮੈਨੂੰ ਮਾਰ ਛਡਣਗੇ," ਉਸ ਨੇ ਸੋਚਿਆ, "ਮੈਂ ਇੰਨਾ ਬਦਸੂਰਤ ਹਾਂ ਕਿ ਮੈਨੂੰ ਕੋਈ ਪਸੰਦ ਨਹੀਂ ਕਰਦਾ, ਪਰ ਚਲੋ ਮੁਰਗੀਆਂ ਦੀਆਂ ਤਿੱਖੀਆਂ ਚੁੰਝਾਂ, ਬੱਤਖ਼ਾਂ ਦੇ ਤਾਨ੍ਹੇ ਤੇ ਬਿੱਲੀ ਦੀਆਂ ਝਿੜਕਾਂ ਨਾਲੋਂ ਤਾਂ ਕਿਤੇ ਚੰਗਾ ਹੈ ਕਿ ਇਨ੍ਹਾਂ ਸੁਹਣੇ ਪੰਛੀਆਂ ਦੇ ਹੱਥੋਂ ਮਾਰਿਆ ਜਾਵਾਂ।"



ਇਹ ਸੋਚ ਕੇ ਬਦਸੂਰਤ ਚੂਚਾ ਰਾਜਹੰਸਾਂ ਵੱਲ ਗਿਆ ਤੇ ਸਿਰ ਨੀਵਾਂ ਪਾ ਕੇ ਬੋਲਿਆ, "ਲਓ, ਮੈਨੂੰ ਮਾਰ ਸੁੱਟੋ। ਮੈਂ ਤੁਹਾਡੇ ਨਾਲ ਰਹਿਣ ਦੇ ਯੋਗ ਨਹੀਂ।"

ਜਦੋਂ ਬਦਸੂਰਤ ਚੂਚੇ ਨੇ ਸਿਰ ਨੀਵਾਂ ਕੀਤਾ ਤਾਂ ਉਸ ਨੂੰ ਪਾਣੀ ਵਿੱਚ ਆਪਣਾ ਪਰਛਾਵਾਂ ਨਜ਼ਰ ਆਇਆ। ਉਸ ਨੂੰ ਇਹ ਵੇਖ ਕੇ ਬੜੀ ਹੈਰਾਨੀ ਹੋਈ ਕਿ ਉਹ ਹੁਣ ਬਦਸੂਰਤ ਚੂਚਾ ਨਹੀਂ ਰਹਿ ਗਿਆ ਸੀ, ਬਲਕਿ ਇਕ ਸੁਹਣਾ ਸਫ਼ੇਦ ਰਾਜਹੰਸ ਬਣ ਚੁਕਾ ਸੀ।

ਤਿੰਨੇ ਰਾਜਹੰਸ ਉਸ ਦੇ ਕੋਲ ਆ ਗਏ ਤੇ ਪਿਆਰ ਨਾਲ ਆਪਣੀਆਂ ਚੁੰਝਾਂ ਉਸ ਦੀ ਗਰਦਨ ਤੇ ਫੇਰਨ ਲੱਗ ਪਏ। ਕੁਝ ਛੋਟੇ ਬੱਚੇ ਨਦੀ ਦੇ ਕਿਨਾਰੇ ਆਏ ਤੇ ਉਨ੍ਹਾਂ ਨੇ ਫਲ ਤੇ ਰੋਟੀ ਦੇ ਟੁਕੜੇ ਪਾਏ। ਇਕ ਬੱਚਾ ਖੁਸ਼ੀ ਨਾਲ ਚੀਕ ਕੇ ਬੋਲਿਆ, "ਉਹ ਵੇਖੋ, ਇਕ ਹੋਰ ਹੰਸ ਆ ਗਿਆ ਹੈ ਤੇ ਉਹ ਸਾਰਿਆਂ ਤੋਂ ਵਧ ਸੁਹਣਾ ਹੈ!"

ਚੂਚਾ ਖੁਸ਼ੀ ਨਾਲ ਉਛਲ ਪਿਆ। ਬੇਸ਼ਕ ਉਸ ਨੇ ਇਕ ਮੁਰਗੀਖ਼ਾਨੇ ਵਿੱਚ ਜਨਮ ਲਿਆ ਸੀ, ਪਰ ਹੁਣ ਤਾਂ ਉਹ ਹੰਸ ਸੀ। ਅੱਜ ਉਸ ਦੀ ਖ਼ੁਸ਼ੀ ਦਾ ਠਿਕਾਣਾ ਨਹੀਂ ਸੀ। ਪਰ ਉਸ ਦੇ ਦਿਲ ਵਿੱਚ ਕਦੇ ਘਮੰਡ ਨਹੀਂ ਆਇਆ।

# ਅਭਿਆਸ

I. ਦੱਸੋ ਭਲਾ :—

1. ਬਦਸੂਰਤ ਚੂਚਾ ਭੱਜ ਕੇ ਕਿੱਥੇ ਗਿਆ?
2. ਝੌਂਪੜੀ ਵਿੱਚ ਕੌਣ ਕੌਣ ਰਹਿੰਦਾ ਸੀ?
3. ਮੁਰਗੀ ਤੇ ਬਿੱਲੀ ਕੀ ਸਮਝਦੀਆਂ ਸਨ?
4. ਮੁਰਗੀ ਨੇ ਚੂਚੇ ਨੂੰ ਕੀ ਕਿਹਾ?
5. ਬਿੱਲੀ ਨੇ ਚੂਚੇ ਨੂੰ ਕੀ ਕਿਹਾ?
6. ਰਾਜਹੰਸ ਨੂੰ ਵੇਖ ਕੇ ਚੂਚੇ ਨੇ ਦਿਲ ਵਿੱਚ ਕੀ ਸੋਚਿਆ?
7. ਜਦੋਂ ਉਸ ਨੇ ਆਪਣਾ ਪਰਛਾਵਾਂ ਪਾਣੀ ਵਿੱਚ ਵੇਖਿਆ ਤਾਂ ਉਹ ਹੈਰਾਨ ਕਿਉਂ ਹੋਇਆ?

II. ਵਾਕ ਬਣਾਓ :—

ਗੁਰਾਉਣਾ, ਹਨੇਰੀ, ਹੁਸ਼ਿਆਰ, ਅਕਲ, ਸੁਰੀਲਾ, ਰਾਜਹੰਸ, ਨਿਰਾਸਤਾ, ਪਰਛਾਵਾਂ।

III. ਖ਼ਾਲੀ ਥਾਂਵਾਂ ਭਰੋ :—

1. ਬੁੱਢੀ ਮਾਈ ਨੇ ਇਕ ਮੁਰਗੀ ਤੇ ਇਕ .............. ਪਾਲੀ ਹੋਈ ਸੀ।
2. ਬਿੱਲੀ ਤੇ ਮੁਰਗੀ ਆਪਣੇ ਆਪ ਨੂੰ ਬੜਾ .............. ਤੇ ਹੁਸ਼ਿਆਰ ਸਮਝਦੀਆਂ ਸਨ।
3. ਅਚਾਨਕ ਉਸ ਨੇ ਇਕ .............. ਤੇ .............. ਆਵਾਜ਼ ਸੁਣੀ।
4. ਚੂਚਾ ਰਾਜਹੰਸਾਂ ਕੋਲ ਗਿਆ ਤੇ ਕਹਿਣ ਲੱਗਾ, 'ਮੈਨੂੰ .............. ਸੁੱਟੋ।'
5. ਜਦੋਂ ਉਸ ਨੇ ਪਾਣੀ ਵਿੱਚ ਆਪਣਾ .............. ਵੇਖਿਆ ਤਾਂ ਬੜਾ .............. ਹੋਇਆ।

IV. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।

# ਕਿਤਾਬ ਦੀ ਕਹਾਣੀ

ਕੋਈ ਪੰਜ ਸੌ ਸਾਲ ਹੋਏ, ਹਾਲੈਂਡ ਵਿੱਚ ਇਕ ਆਦਮੀ ਰਹਿੰਦਾ ਸੀ, ਜਿਸ ਦਾ ਨਾਂ ਕਾਸਟਰ ਸੀ। ਇਕ ਦਿਨ ਉਹ ਜੰਗਲ ਵਿੱਚ ਸੈਰ ਕਰਨ ਗਿਆ। ਉਥੇ ਇਕ ਡਿੱਗੇ ਹੋਏ ਦਰਖ਼ਤ ਤੇ ਅਰਾਮ ਕਰਨ ਲਈ ਬੈਠ ਗਿਆ।

ਦਰਖ਼ਤ ਦੀ ਛਿੱਲ ਲਾਹ ਕੇ ਉਸ ਨੇ ਚਾਕੂ ਨਾਲ ABC ਦੇ ਕੁਝ ਅੱਖਰ ਬਣਾਏ। ਉਸ ਨੇ ਸੋਚਿਆ, ਘਰ ਜਾ ਕੇ ਇਹ ਅੱਖਰ ਆਪਣੇ ਪੋਤਰਿਆਂ ਨੂੰ ਦਿਆਂਗਾ ਤਾਂ ਉਹ ਬਹੁਤ ਖ਼ੁਸ਼ ਹੋਣਗੇ।

ਕਾਸਟਰ ਨੇ ਇਹ ਅੱਖਰ ਇਕ ਕਾਗ਼ਜ਼ ਦੇ ਟੁਕੜੇ ਵਿੱਚ ਲਪੇਟ ਕੇ ਬੋਝੇ ਵਿੱਚ ਪਾ ਲਏ। ਘਰ ਆ ਕੇ ਉਸ ਨੇ ਪੋਟਲੀ ਖੋਲ੍ਹੀ ਤਾਂ ਉਸ ਨੇ ਵੇਖਿਆ ਕਿ ਕਾਗ਼ਜ਼ ਉੱਤੇ ABC ਦੇ ਅੱਖਰ ਛਪ ਗਏ ਹਨ। ਦਰਖ਼ਤ ਦੀ ਛਿੱਲ ਗਿੱਲੀ ਹੋਣ ਕਰਕੇ ਕਾਗ਼ਜ਼ ਤੇ ਨਿਸ਼ਾਨ ਪੈ ਗਏ ਸਨ।



ਕਾਸਟਰ ਸੋਚਣ ਲੱਗਾ, ਇਸ ਤਰ੍ਹਾਂ ਹਰਫ਼ਾਂ ਤੇ ਸਿਆਹੀ ਲਾ ਕੇ ਛਾਪ ਲਈਏ ਤਾਂ ਹੱਥ ਨਾਲ ਲਿਖਣ ਦੀ ਮਿਹਨਤ ਤੇ ਕਸ਼ਟ ਨਾ ਕਰਨਾ ਪਏ। ਉਨ੍ਹਾਂ ਦਿਨਾਂ ਵਿੱਚ ਕਿਤਾਬਾਂ ਛਾਪਣ ਦਾ ਲੋਕਾਂ ਨੂੰ ਪਤਾ ਨਹੀਂ ਸੀ। ਕਿਤਾਬ ਹੱਥ ਨਾਲ ਲਿਖਣੀ ਪੈਂਦੀ ਸੀ ਤੇ ਇਕ ਇਕ ਕਿਤਾਬ ਲਿਖਣ ਤੇ ਬੜਾ ਚਿਰ ਲਗਦਾ ਸੀ। ਇਸੇ ਕਰ ਕੇ ਕਿਤਾਬਾਂ ਬੜੀਆਂ ਮਹਿੰਗੀਆਂ ਹੁੰਦੀਆਂ ਸਨ ਤੇ ਕੇਵਲ ਅਮੀਰ ਲੋਕ ਹੀ ਕਿਤਾਬਾਂ ਖ਼ਰੀਦ ਸਕਦੇ ਸਨ।

ਕਾਸਟਰ ਨੇ ਬਹੁਤ ਸਾਰੇ ਅੱਖਰ ਤਿਆਰ ਕੀਤੇ। ਪਹਿਲਾਂ ਲਕੜੀ ਦੇ ਤੇ ਫੇਰ ਧਾਤ ਦੇ। ਇਨ੍ਹਾਂ ਅੱਖਰਾਂ ਤੇ ਸਿਆਹੀ ਲਾ ਕੇ ਉਸ ਨੇ ਕਾਗ਼ਜ਼ ਤੇ ਠੱਪਾ ਲਾਇਆ ਤਾਂ ਅੱਖਰ ਕਾਗ਼ਜ਼ ਤੇ ਸਾਫ਼ ਸਾਫ਼ ਛਪ ਗਏ। ਇਕ ਜਰਮਨ ਨੌਜਵਾਨ ਜੱਾਨ ਗਟਨਬਰਗ ਨੇ ਕਾਸਟਰ ਦੀ ਛਪਾਈ ਦਾ ਤਰੀਕਾ ਵੇਖਿਆ ਤਾਂ ਉਹ ਇਸ ਤਰੀਕੇ ਨੂੰ ਹੋਰ ਚੰਗਾ ਬਨਾਉਣ ਲਈ ਸੋਚਣ ਲੱਗਾ। ਉਹ ਕਈ ਸਾਲ ਲੱਗਾ ਰਿਹਾ। ਅਖ਼ੀਰ ਉਸ ਨੇ ਇਕ ਭੱਦਾ ਜਿਹਾ ਪ੍ਰੈਸ ਬਣਾ ਲਿਆ। ਇਕ ਡੱਬੇ ਵਿੱਚ ਹਰਫ਼ ਜੋੜ ਕੇ ਉੱਤੇ ਬੁਰਸ਼ ਨਾਲ ਸਿਆਹੀ ਮੱਲ ਦੇਂਦਾ, ਫੇਰ ਉੱਤੇ ਕਾਗ਼ਜ਼ ਰਖ ਕੇ ਇਕ ਰੋਲਰ ਫੇਰਦਾ ਤਾਂ ਕਾਗ਼ਜ਼ ਤੇ ਲਿਖਾਈ ਛਪ ਜਾਂਦੀ। ਇਸ ਸਾਦਾ ਮਸ਼ੀਨ ਨਾਲ ਦਿਹਾੜੀ ਵਿੱਚ ਸੌ ਸੌ ਕਾਗ਼ਜ਼ ਛਪ ਸਕਦੇ ਸਨ।

ਇੰਗਲਿਸਤਾਨ ਵਿੱਚ ਇਕ ਅੰਗਰੇਜ਼ ਕੈਕਸਟਨ ਹੱਥ ਨਾਲ ਕਿਤਾਬਾਂ ਦੀ ਨਕਲ ਕਰਿਆ ਕਰਦਾ ਸੀ। ਲਿਖਦੇ ਲਿਖਦੇ ਉਸ ਦੇ ਹੱਥ ਥੱਕ ਜਾਂਦੇ ਤੇ ਕਾਗਜ਼ ਤੇ ਨਜ਼ਰ ਲਾ ਕੇ ਅੱਖਾਂ ਧੁੰਦਲੀਆਂ ਹੋ ਜਾਂਦੀਆਂ। ਕੈਕਸਟਨ ਨੇ ਗਟਨਬਰਗ ਦੇ ਪ੍ਰੈਸ ਬਾਰੇ ਸੁਣਿਆ। ਉਸ ਨੇ ਵੀ ਇਸ ਤਰ੍ਹਾਂ ਦਾ ਪ੍ਰੈਸ ਤਿਆਰ ਕਰ ਲਿਆ ਤੇ ਉਸ ਨੂੰ ਲੰਦਨ ਲੈ ਗਿਆ।

ਕੈਕਸਟਨ ਨੇ ਲੰਦਨ ਵਿੱਚ ਇਕ ਦੁਕਾਨ ਲੈ ਕੇ ਉਥੇ ਆਪਣਾ ਪ੍ਰੈਸ ਲਾ ਦਿੱਤਾ ਤੇ ਕਿਤਾਬਾਂ ਛਾਪਣ ਲੱਗਾ। ਉਸ ਨੇ ਕਈ ਤਰ੍ਹਾਂ ਦੀਆਂ ਕਿਤਾਬਾਂ ਛਾਪੀਆਂ। ਲੋਕ ਉਸ ਦੀ ਦੁਕਾਨ ਤੇ ਇਹ ਮਸ਼ੀਨ ਵੇਖਣ ਆਉਂਦੇ ਜਿਹੜੀ ਕਿ ਇਕ ਦਿਨ ਵਿੱਚ ਪੂਰੀ ਕਿਤਾਬ ਛਾਪ ਲੈਂਦੀ ਸੀ।

ਪ੍ਰੈਸ ਵਿੱਚ ਛਾਪਣ ਨਾਲ ਕਿਤਾਬਾਂ ਬਹੁਤ ਸਸਤੀਆਂ ਹੋ ਗਈਆਂ ਤੇ ਅਮੀਰ ਲੋਕਾਂ ਦੇ ਇਲਾਵਾ ਹੋਰ ਲੋਕ ਵੀ ਕਿਤਾਬਾਂ ਲੈਣ ਲੱਗ ਪਏ। ਲੋਕ ਪੜ੍ਹਨਾ ਲਿਖਣਾ ਸਿਖਣ ਲੱਗ ਪਏ ਤਾਂ ਜੋ ਕਿਤਾਬਾਂ ਪੜ੍ਹ ਸਕਣ।

ਕੈਕਸਟਨ ਦੇ ਪ੍ਰੈਸ ਨੂੰ ਅੱਛਾ ਬਨਾਉਣ ਲਈ ਬਹੁਤ ਲੋਕ ਕੰਮ ਕਰਦੇ ਰਹੇ। ਅੱਜ ਕਲ੍ਹ ਬੜੇ ਕਿਸਮ ਦੇ ਵਧੀਆਂ ਪ੍ਰੈਸ ਬਣ ਚੁੱਕੇ ਹਨ। ਆਮ ਪ੍ਰੈਸ ਤਾਂ ਘੰਟੇ ਵਿੱਚ ਤਿੰਨ ਚਾਰ ਹਜ਼ਾਰ ਕਾਗ਼ਜ਼ ਛਾਪ ਸਕਦੇ ਹਨ। ਅਖ਼ਬਾਰ ਦਾ ਪ੍ਰੈਸ ਇੰਨਾ ਤੇਜ਼ ਚਲਦਾ ਹੈ ਕਿ ਇਕ ਘੰਟੇ ਵਿੱਚ ਚਾਲੀ ਪੰਜਾਹ ਹਜ਼ਾਰ ਅਖ਼ਬਾਰਾਂ ਛਪ ਕੇ ਤੇ ਆਪਣੇ ਆਪ ਤਹਿ ਲੱਗ ਕੇ ਬਾਹਰ ਆ ਜਾਂਦੀਆਂ ਹਨ।

## ਅਭਿਆਸ

I. ਦੱਸੋ ਭਲਾ:—

1. ਕਾਸਟਰ ਕੌਣ ਸੀ?
2. ਉਸ ਨੇ ਛਪਾਈ ਕਿਸ ਤਰ੍ਹਾਂ ਸ਼ੁਰੂ ਕੀਤੀ?
3. ਜੱਾਨ ਗਟਨਬਰਗ ਦਾ ਪ੍ਰੈਸ ਕਿਹੋ ਜਿਹਾ ਸੀ?
4. ਕੈਕਸਟਨ ਨੇ ਆਪਣਾ ਪ੍ਰੈਸ ਕਿਸ ਤਰ੍ਹਾਂ ਬਣਾਇਆ?

II. ਵਾਕ ਬਣਾਓ:—

ਫਿੱਲ, ਅੱਖਰ, ਪੋਟਲੀ, ਧਾਤ, ਰਲਰ।

III. ਛਾਪੇਖਾਨੇ ਦੇ ਆਵਿਸ਼ਕਾਰ ਨਾਲ ਲੋਕਾਂ ਵਿੱਚ ਕਿਸ ਤਰ੍ਹਾਂ ਪੜ੍ਹਨ ਦਾ ਸ਼ੌਕ ਵਧਿਆ, ਇਕ ਨੋਟ ਲਿਖੋ।

# ਬੱਦਲ

ਬੱਦਲ ਆਏ ਬੱਦਲ ਆਏ।
ਕੀ ਕੁਝ ਆਪਣੇ ਨਾਲ ਲਿਆਏ।
ਕਾਲੇ ਕਾਲੇ ਬੱਦਲ ਆਏ।
ਗੜ ਗੜ ਕਰਦੇ ਗਜਦੇ ਆਏ।

ਆਣ ਹਨੇਰੇ ਉਨ੍ਹਾਂ ਪਾਏ।
ਬੱਦਲ ਆਏ ਬੱਦਲ ਆਏ।

ਚਾਰੇ ਪਾਸੇ ਕਿਣ ਮਿਣ ਹੋਈ।
ਛੱਤ ਅਸਾਡੇ ਘਰ ਦੀ ਚੋਈ।
ਵੱਗ ਪਏ ਕਈ ਨਦੀਆਂ ਨਾਲੇ।
ਵੱਗ ਪਏ ਸਾਡੇ ਪਰਨਾਲੇ।

ਖੇਤਾਂ ਵਿੱਚ ਸ਼ਬਜ਼ੀ ਲਹਿਰਾਏ।
ਬੱਦਲ ਆਏ ਬੱਦਲ ਆਏ।

ਇਕ ਪਾਸੇ ਕੁੜੀਆਂ ਰਲ ਗਾਣ।
ਮੁੰਡੇ ਰੌਲਾ ਪਾਈ ਜਾਣ।
ਰੱਬਾ ਰੱਬਾ ਮੀਂਹ ਵਸਾ।
ਸਾਡੀ ਕੋਠੀ ਦਾਣੇ ਪਾ।

ਦੁਨੀਆਂ ਸਾਰੀ ਰੱਜ ਰੱਜ ਖਾਏ।
ਬੱਦਲ ਆਏ ਬੱਦਲ ਆਏ।

—ਖੁ: ਰਾਜ ਮੁਦਰੇਜਾ

# ਮਿਸਰ

ਸੰਸਾਰ ਦੇ ਪੁਰਾਣੇ ਦੇਸਾਂ ਵਿੱਚ ਮਿਸਰ ਦੀ ਕਹਾਣੀ ਸਭ ਤੋਂ ਜ਼ਿਆਦਾ ਅਦਭੁਤ ਹੈ। ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਜਦੋਂ ਯੂਰਪ ਦੇ ਬਹੁਤ ਸਾਰੇ ਲੋਕ ਅਜੇ ਜੰਗਲੀ ਜਾਨਵਰਾਂ ਵਾਂਗ ਰਹਿੰਦੇ ਸਨ, ਮਿਸਰ ਦੇ ਨਿਵਾਸੀ ਸਭਿਅਤਾ ਦੀ ਚੋਟੀ ਤੇ ਪਹੁੰਚ ਚੁਕੇ ਸਨ।

ਮਿਸਰ ਦੇਸ ਦਾ ਜ਼ਿਆਦਾਤਰ ਹਿੱਸਾ ਖ਼ੁਸ਼ਕ ਤੇ ਬੰਜਰ ਰੇਗਿਸਤਾਨ ਹੈ। ਸਿਰਫ਼ ਨਦੀ ਦੇ ਦੋਹਾਂ ਕਿਨਾਰਿਆਂ ਦੇ ਨਾਲ ਨਾਲ ਇਕ ਤੰਗ ਜਿਹਾ ਹਿੱਸਾ ਹਰਾ ਭਰਾ ਤੇ ਪਾਣੀ ਵਾਲਾ ਹੈ। ਇਹ ਹਰਾ ਭਰਾ ਖੇਤਰ ਕਿਧਰੇ ਵੀ 50 ਕਿਲੋਮੀਟਰ ਤੋਂ ਚੌੜਾ ਨਹੀਂ।

ਸਾਵਣ ਤੇ ਭਾਦਰੋਂ ਦੇ ਮਹੀਨਿਆਂ ਵਿੱਚ ਹਰ ਸਾਲ ਨੀਲ ਨਦੀ ਵਿੱਚ ਹੜ੍ਹ ਆਉਂਦਾ ਹੈ। ਦੋਵੇਂ ਪਾਸੇ ਪਾਣੀ ਫੈਲ ਜਾਂਦਾ ਹੈ ਤੇ ਪਿਆਸੇ ਖੇਤਾਂ ਦੀ ਸਿੰਜਾਈ ਹੋ ਜਾਂਦੀ ਹੈ। ਜਦੋਂ ਨਦੀ ਪਿੱਛੇ ਹਟਦੀ ਹੈ ਤਾਂ ਕਾਲੀ ਉਪਜਾਊ ਮਿੱਟੀ ਪਿੱਛੇ ਛੱਡ ਜਾਂਦੀ ਹੈ; ਜਿਸ ਵਿੱਚ ਫ਼ਸਲਾਂ ਖ਼ੂਬ ਪੈਦਾ ਹੁੰਦੀਆਂ ਹਨ।

ਪੁਰਾਣੇ ਜ਼ਮਾਨੇ ਵਿੱਚ ਨੀਲ ਦੀ ਇਸ ਤੰਗ ਘਾਟੀ ਵਿੱਚ ਰਹਿਣ ਵਾਲੇ ਲੋਕਾਂ ਨੇ ਬੜੀ ਤਰੱਕੀ ਕੀਤੀ। ਉਨ੍ਹਾਂ ਨੇ ਸਭ ਤੋਂ ਪਹਿਲਾਂ ਕਾਗ਼ਜ਼ ਤੇ ਸਿਆਹੀ ਦੀ ਕਾਢ ਕੱਢੀ ਤੇ ਲਿਖਣ ਦੀ ਕਲਾ ਨੂੰ ਜਨਮ ਦਿੱਤਾ। ਮਿਸਰ ਦੇ ਲੋਕਾਂ ਨੇ ਹੀ ਸੰਸਾਰ ਦੇ ਸਭ ਤੋਂ ਪਹਿਲੇ ਸਕੂਲ ਤੇ ਕਾਲਜ ਖੋਲ੍ਹੇ। ਉਨ੍ਹਾਂ ਨੇ ਹੀ ਸੰਸਾਰ ਦਾ ਸਭ ਤੋਂ ਪਹਿਲਾ ਕੈਲੰਡਰ ਤਿਆਰ ਕੀਤਾ, ਜਿਸ ਵਿੱਚ ਬਾਰਾਂ ਮਹੀਨੇ ਤੇ ਤਿੰਨ ਸੌ ਪੈਂਹਠ ਦਿਨ ਸਨ।



ਮਿਸਰ ਦੇ ਪੁਰਾਣੇ ਲੋਕਾਂ ਨੇ ਚਿਕਿਤਸਾ ਤੇ ਹਿਸਾਬ ਦੀਆਂ ਸਭ ਤੋਂ ਪਹਿਲੀਆਂ ਕਿਤਾਬਾਂ ਲਿਖੀਆਂ। ਉਹ ਬੜੇ ਚੰਗੇ ਚਿਤਰਕਾਰ ਤੇ ਕਲਾਕਾਰ ਵੀ ਸਨ। ਉਨ੍ਹਾਂ ਦੀਆਂ ਬਣਾਈਆਂ ਹੋਈਆਂ ਤਸਵੀਰਾਂ ਤੇ ਮੂਰਤੀਆਂ ਪਿਰੇਮਿਡਾਂ ਜਾਂ ਸ਼ਾਹੀ ਕਬਰਾਂ ਦੀ ਖੁਦਾਈ ਵਿੱਚ ਮਿਲੀਆਂ ਹਨ।

ਮਿਸਰ ਦੇ ਲੋਕ ਆਪਣੇ ਰਾਜੇ ਨੂੰ ਸੂਰਜ ਦੇਵਤਾ ਜਾਂ 'ਰਾ' ਦਾ ਪੁੱਤਰ ਮੰਨਦੇ ਸਨ। ਇਸ ਲਈ ਉਹ ਉਸ ਨੂੰ 'ਫ਼ੈਰੋ' ਕਹਿੰਦੇ ਸਨ ਤੇ ਉਸ ਦੀ ਪੂਜਾ ਕਰਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਇਹ ਜੀਵਨ ਬਹੁਤ ਛੋਟਾ ਤੇ ਨਾਸ਼ ਹੋਣ ਵਾਲਾ ਹੈ। ਹਮੇਸ਼ਾ ਰਹਿਣ ਵਾਲਾ ਜੀਵਨ ਤਾਂ ਮਰਨ ਦੇ ਬਾਅਦ ਸ਼ੁਰੂ ਹੁੰਦਾ ਹੈ।

ਇਸ ਲਈ ਮਿਸਰ ਦੇ ਫ਼ੈਰੋਆਂ ਨੇ ਆਪਣੇ ਜੀਵਨ ਵਿੱਚ ਹੀ ਆਪਣੇ ਲਈ ਆਲੀਸ਼ਾਨ ਮਕਬਰੇ ਬਣਵਾਏ। ਇਨ੍ਹਾਂ ਨੂੰ ਪਿਰੇਮਿਡ ਕਹਿੰਦੇ ਹਨ। ਅਜਿਹੇ ਬਹੁਤ ਸਾਰੇ ਪਿਰੇਮਿਡ ਹੁਣ ਤਕ ਮੌਜੂਦ ਹਨ। ਇਨ੍ਹਾਂ ਵਿੱਚੋਂ ਗਿਜ਼ਾ ਦਾ ਪਿਰੇਮਿਡ ਬਹੁਤ ਵੱਡਾ ਤੇ ਮਸ਼ਹੂਰ ਹੈ।

ਇਹ ਪਿਰੇਮਿਡ 'ਕੁਫ਼ੂ' ਜਾਂ ਚਿਅਪਸ ਨਾਂ ਦੇ ਫ਼ੈਰੋ ਨੇ ਬਣਵਾਇਆ ਸੀ। ਇਹ ਤੇਰ੍ਹਾਂ ਏਕੜ ਜ਼ਮੀਨ ਵਿੱਚ ਫੈਲਿਆ ਹੋਇਆ ਹੈ ਤੇ ਸਾਢੇ ਚਾਰ ਸੌ ਫੁੱਟ ਉੱਚਾ ਹੈ। ਇਸ ਦੇ ਬਨਾਉਣ ਵਿੱਚ ਵੱਡੇ ਵੱਡੇ ਪੱਥਰਾਂ ਦਾ ਇਸਤੇਮਾਲ ਕੀਤਾ ਗਿਆ ਹੈ, ਜਿਨ੍ਹਾਂ ਵਿੱਚੋਂ ਕਈਆਂ ਦਾ ਭਾਰ ਪੰਜਾਹ ਟਨ ਤਕ ਹੈ।

ਇਨ੍ਹਾਂ ਵੱਡੇ ਵੱਡੇ ਪੱਥਰਾਂ ਨੂੰ ਨਦੀ ਦੇ ਪਾਰ ਬਹੁਤ ਦੂਰ ਤੋਂ ਲਿਆਂਦਾ ਗਿਆ ਸੀ। ਚੱਟਾਨਾਂ ਨਾਲ ਪੱਥਰ ਕੱਟ ਕੱਟ ਕੇ ਉਨ੍ਹਾਂ ਨੂੰ ਤਰਾਸ਼ਿਆ ਗਿਆ ਸੀ। ਫੇਰ ਨਦੀ ਦੇ ਕਿਨਾਰੇ ਲਿਆ ਕੇ ਉਨ੍ਹਾਂ ਨੂੰ ਬੇੜੀਆਂ ਵਿੱਚ ਲਦਿਆ ਜਾਂਦਾ ਸੀ। ਜਦੋਂ ਹੜ੍ਹ ਆਉਂਦਾ ਤਾਂ ਬੇੜੀਆਂ ਤੈਰ ਕੇ ਪਿਰੇਮਿਡ ਦੇ ਕੋਲ ਪਹੁੰਚ ਜਾਂਦੀਆਂ ਸਨ।



ਉਸ ਜ਼ਮਾਨੇ ਵਿੱਚ ਲੋਕਾਂ ਨੂੰ ਅਜੇ ਲੋਹੇ ਦੀ ਜਾਣਕਾਰੀ ਨਹੀਂ ਹੋਈ ਸੀ। ਸਾਰਾ ਕੰਮ ਤਾਂਬੇ ਦੀਆਂ ਛੈਣੀਆਂ ਤੇ ਆਰੀਆਂ ਨਾਲ ਕੀਤਾ ਜਾਂਦਾ ਸੀ। ਅਜੇ ਪਹੀਏ ਦਾ ਆਵਿਸ਼ਕਾਰ ਵੀ ਨਹੀਂ ਹੋਇਆ ਸੀ। ਬੜੀ ਹੈਰਾਨੀ ਦੀ ਗੱਲ ਹੈ ਕਿ ਇੰਨੇ ਭਾਰੇ ਪੱਥਰਾਂ ਨੂੰ ਸਿਰਫ਼ ਲਕੜੀ ਦੇ ਡੰਡਿਆਂ ਤੇ ਠੇਲ ਠੇਲ ਕੇ ਇੰਨੀ ਉੱਚਾਈ ਤੇ ਕਿਸ ਤਰ੍ਹਾਂ ਪਹੁੰਚਾਇਆ ਗਿਆ ਹੋਵੇਗਾ।

ਇਸ ਪਿਰੇਮਿਡ ਵਿੱਚ ਤੇਈ ਲੱਖ ਪੱਥਰ ਲੱਗੇ ਹਨ। ਇਹ ਅੰਦਾਜ਼ਾ ਲਗਾਇਆ ਗਿਆ ਹੈ ਕਿ ਇਸ ਨੂੰ ਬਨਾਉਣ ਲਈ ਘੱਟ ਤੋਂ ਘੱਟ ਇਕ ਲੱਖ ਮਜ਼ਦੂਰ ਤੇ ਰਾਜ ਵੀਹ ਸਾਲਾਂ ਤਕ ਕੰਮ ਕਰਦੇ ਰਹੇ ਹੋਣਗੇ।

ਪਿਰੇਮਿਡ ਦੇ ਅੰਦਰ ਜਾਣ ਲਈ ਇਕ ਸੁਰੰਗ ਹੈ। ਅੱਗੇ ਜਾ ਕੇ ਕੁਝ ਬੜੇ ਹੀ ਖ਼ੂਬਸੂਰਤ ਕਮਰੇ ਹਨ। ਛੱਤਾਂ ਨੂੰ ਸਹਾਰਾ ਦੇਣ ਲਈ ਵੱਡੇ ਵੱਡੇ ਪੱਥਰ ਤੇ ਖੰਭੇ ਹਨ। ਖੰਭਿਆਂ, ਛੱਤਾਂ ਤੇ ਦੀਵਾਰਾਂ ਤੇ ਫ਼ੈਰੋ ਦੇ ਰਾਜਕਾਲ ਤੇ ਉਸ ਦੇ ਜੀਵਨ ਦੀਆਂ ਕੁਝ ਘਟਨਾਵਾਂ ਖੋਦ ਖੋਦ ਕੇ ਲਿਖੀਆਂ ਹੋਈਆਂ ਹਨ ਤੇ ਕਈ ਘਟਨਾਵਾਂ ਦੀਆਂ ਤਸਵੀਰਾਂ ਵੀ ਬਣੀਆਂ ਹਨ।

ਮਿਸਰ ਦੇ ਪੁਰਾਣੇ ਲੋਕ ਇਹ ਸਮਝਦੇ ਸਨ ਕਿ ਮਰਨ ਦੇ ਬਾਅਦ ਆਦਮੀ ਨੂੰ ਹਰ ਤਰ੍ਹਾਂ ਦੀਆਂ ਚੀਜ਼ਾਂ ਦੀ ਲੋੜ ਹੁੰਦੀ ਹੈ। ਇਸ ਲਈ ਉਹ ਮਕਬਰੇ ਦੇ ਅੰਦਰ ਹਰ ਤਰ੍ਹਾਂ ਦਾ ਸਮਾਨ, ਖਾਣ ਪੀਣ ਦੀਆਂ ਚੀਜ਼ਾਂ ਤੇ ਦਾਸ ਦਾਸੀਆਂ ਦੀਆਂ ਮੂਰਤੀਆਂ ਬਣਾ ਕੇ ਰਖਦੇ ਸਨ। ਕਈ ਮਕਬਰਿਆਂ ਦੇ ਅੰਦਰ ਕੀਮਤੀ ਸਮਾਨ ਤੇ ਬੜੀਆਂ ਅਜੀਬ ਚੀਜ਼ਾਂ ਮਿਲੀਆਂ ਹਨ।

ਮਿਸਰ ਦੇ ਲੋਕ ਇਹ ਵੀ ਜਾਣਦੇ ਸਨ ਕਿ ਮਰਨ ਦੇ ਬਾਅਦ ਆਦਮੀ ਦੇ ਸਰੀਰ ਨੂੰ ਖ਼ਰਾਬ ਹੋਣ ਤੋਂ ਕਿਸ ਤਰ੍ਹਾਂ ਬਚਾਇਆ ਜਾ ਸਕਦਾ ਹੈ। ਇਸ ਸੁਰੱਖਿਅਤ ਲਾਸ਼ ਨੂੰ 'ਮਮੀ' ਕਹਿੰਦੇ ਹਨ। ਕਈ ਪਿਰੇਮਿਡਾਂ ਵਿੱਚ ਅਜਿਹੀਆਂ 'ਮਮੀਆਂ' ਮਿਲੀਆਂ ਹਨ। ਹਜ਼ਾਰਾਂ ਸਾਲ ਗੁਜ਼ਰ ਜਾਣ ਤੇ ਵੀ ਲਾਸ਼ਾਂ ਠੀਕ ਹਾਲਤ ਵਿੱਚ ਪਈਆਂ ਹਨ।

"ਕੁਫ਼ੂ" ਦੇ ਪਿਰੇਮਿਡ ਦੇ ਕੋਲ ਦੋ ਹੋਰ ਪਿਰੇਮਿਡ ਹਨ, ਜਿਹੜੇ ਥੋੜੇ ਛੋਟੇ ਹਨ। ਇਸ ਦੇ ਕੋਲ ਹੀ ਇਕ ਬਹੁਤ ਵੱਡੀ ਪੱਥਰ ਦੀ ਨਾਰਸਿੰਘੀ ਮੂਰਤੀ ਹੈ। ਇਸ ਦੀ ਲੰਬਾਈ ਇਕ ਸੌ ਪੰਜਾਹ ਫੁੱਟ ਹੈ ਤੇ ਇਹ ਇਕੋ ਪੱਥਰ ਨੂੰ ਕੱਟ ਕੇ ਬਣਾਈ ਗਈ ਹੈ। ਇਸ ਦਾ ਧੜ ਸ਼ੇਰ ਦਾ ਹੈ ਤੇ ਸਿਰ ਆਦਮੀ ਦਾ। ਇਸ ਨੂੰ ਸਫ਼ਿਨਿਕਸ ਕਹਿੰਦੇ ਹਨ। ਸ਼ਾਇਦ ਇਹ ਕਿਸੇ ਫ਼ੈਰੋ ਦੀ ਮੂਰਤੀ ਹੋਵੇਗੀ। ਸ਼ੇਰ ਦੇ ਧੜ ਤੋਂ ਉਸ ਦੀ ਤਾਕਤ ਤੇ ਮਹਾਨਤਾ ਦਾ ਪਤਾ ਲੱਗਦਾ ਹੈ।

ਇਨ੍ਹਾਂ ਪਿਰੇਮਿਡਾਂ ਤੇ ਸਫ਼ਿਨਿਕਸ ਦੇ ਇਲਾਵਾ ਨਦੀ ਦੇ ਕਿਨਾਰੇ ਕਿਨਾਰੇ ਕਈ ਹੋਰ ਛੋਟੇ ਵੱਡੇ ਪਿਰੇਮਿਡ ਹਨ ਤੇ ਕਈ ਪੁਰਾਣੇ ਮੰਦਰਾਂ ਦੇ ਖੰਡਰ ਵੀ ਹਨ। ਮਿਸਰ ਦੇ ਪੁਰਾਣੇ ਲੋਕਾਂ ਨੇ ਇਹ ਮੰਦਰ ਆਪਣੇ ਦੇਵਤਿਆਂ ਦੀ ਪੂਜਾ ਕਰਨ ਲਈ ਹਜ਼ਾਰਾਂ ਸਾਲ ਪਹਿਲਾਂ ਬਣਵਾਏ ਸਨ, ਪਰ ਉਹ ਅਜੇ ਤਕ ਚੰਗੀ ਹਾਲਤ ਵਿੱਚ ਮੌਜੂਦ ਹਨ।



ਇਨ੍ਹਾਂ ਮੰਦਰਾਂ ਦੀਆਂ ਦੀਵਾਰਾਂ ਤੇ ਖੰਭਿਆਂ ਤੇ ਪਿਰੇਮਿਡਾਂ ਦੇ ਅੰਦਰ ਉਸ ਜ਼ਮਾਨੇ ਦੇ ਲੋਕਾਂ ਦੇ ਗੀਤ ਰਿਵਾਜ, ਰਹਿਣ ਸਹਿਣ ਦਾ ਢੰਗ ਤੇ ਫ਼ੈਰੋਆਂ ਦੇ ਜੀਵਨ ਦੀਆਂ ਘਟਨਾਵਾਂ ਲਿਖੀਆਂ ਹਨ ਤੇ ਤਸਵੀਰਾਂ ਬਣੀਆਂ ਹੋਈਆਂ ਹਨ। ਇਨ੍ਹਾਂ ਤੋਂ ਅਸੀਂ ਉਸ ਜ਼ਮਾਨੇ ਦੇ ਮਿਸਰ ਨਿਵਾਸੀਆਂ ਦੇ ਬਾਰੇ ਬਹੁਤ ਕੁਝ ਜਾਣ ਗਏ ਹਾਂ।

ਉਸ ਜ਼ਮਾਨੇ ਵਿੱਚ ਨੀਲ ਨਦੀ ਦੇ ਕਿਨਾਰੇ ਇਕ ਬਹੁਤ ਵੱਡਾ ਨਗਰ ਵਸਿਆ ਹੋਇਆ ਸੀ, ਜਿਸ ਦਾ ਨਾਂ ਮੈਮਫ਼ਿਸ ਸੀ। ਮੈਮਫ਼ਿਸ ਮਿਸਰ ਦੀ ਰਾਜਧਾਨੀ ਸੀ। ਉਸ ਦੇ ਚਾਰੇ ਪਾਸੇ ਪੱਥਰ ਦੀ ਇਕ ਉੱਚੀ ਦੀਵਾਰ ਸੀ। ਨਗਰ ਦੇ ਖ਼ਾਸ ਆਦਮੀਆਂ ਦੇ ਰਹਿਣ ਲਈ ਵੱਡੇ ਵੱਡੇ ਬਾਗ਼ ਤੇ ਖ਼ੂਬਸੂਰਤ ਮਕਾਨ ਬਣੇ ਹੋਏ ਸਨ, ਜਿਨ੍ਹਾਂ ਵਿੱਚ ਉਹ ਬੜੇ ਠਾਠ ਨਾਲ ਰਹਿੰਦੇ ਸਨ।

ਰਾਜ ਦਾ ਪਰਬੰਧ ਬੜੇ ਚੰਗੇ ਢੰਗ ਨਾਲ ਚਲਾਇਆ ਜਾਂਦਾ ਸੀ। ਨਿਆਂ ਲਈ ਕਚਹਿਰੀਆਂ ਸਨ। ਮਾਲ ਗੁਜ਼ਾਰੀ ਦਾ ਬਾਕਾਇਦਾ ਲੇਖਾ ਜੋਖਾ ਹੁੰਦਾ ਸੀ ਤੇ ਵਹੀਆਂ ਰਖੀਆਂ ਜਾਂਦੀਆਂ ਸਨ। ਹਰ ਸਾਲ ਰਾਏ ਸ਼ੁਮਾਰੀ ਹੁੰਦੀ ਸੀ। ਮਿਸਰ ਦੇ ਫ਼ੈਰੋਆ ਦਾ ਰਾਜ ਆਪਣੇ ਦੇਸ ਤੋਂ ਬਾਹਰ ਵੀ ਦੂਰ ਦੂਰ ਤਕ ਫੈਲਿਆ ਹੋਇਆ ਸੀ ਤੇ ਉਥੋਂ ਦੇ ਲੋਕਾਂ ਤੋਂ ਕਰ ਲਿਆ ਜਾਂਦਾ ਸੀ।

ਹੌਲੀ ਹੌਲੀ ਫ਼ੈਰੋਆਂ ਦਾ ਦੇਸ ਕਮਜ਼ੋਰ ਹੋ ਗਿਆ। ਕਈ ਦੂਜੇ ਲੋਕਾਂ ਨੇ ਮਿਸਰ ਤੇ ਹਮਲੇ ਕੀਤੇ, ਪਰ ਜੋ ਵੀ ਮਿਸਰ ਵਿੱਚ ਆਏ, ਉਹ ਮਿਸਰੀ ਲੋਕਾਂ ਨਾਲ ਰਲ ਮਿਲ ਗਏ। ਉਹ ਉਨ੍ਹਾਂ ਵਾਂਗ ਹੀ ਰਹਿਣ ਲੱਗ ਪਏ ਤੇ ਉਨ੍ਹਾਂ ਦੇ ਦੇਵਤਿਆਂ ਦੀ ਪੂਜਾ ਕਰਨ ਲੱਗ ਪਏ। ਆਖ਼ਰ ਵਿੱਚ ਅਰਬ ਦੇ ਮੁਸਲਮਾਨਾਂ ਨੇ ਮਿਸਰ ਨੂੰ ਜਿੱਤ ਲਿਆ ਤੇ ਉਨ੍ਹਾਂ ਨੇ ਉਥੋਂ ਦੀ ਪੁਰਾਣੀ ਸਭਿਅਤਾ ਨੂੰ ਪੂਰੀ ਤਰ੍ਹਾਂ ਬਦਲ ਦਿੱਤਾ। ਲੋਕਾਂ ਨੇ ਇਸਲਾਮ ਕਬੂਲ ਕਰ ਲਿਆ। ਉਸ ਦੇ ਬਾਅਦ ਤੋਂ ਮਿਸਰ ਲਗਾਤਾਰ ਇਕ ਮੁਸਲਮਾਨ ਦੇਸ ਰਿਹਾ ਹੈ।

## ਅਭਿਆਸ

I. ਦੱਸੋ ਭਲਾ :—

1. ਮਿਸਰ ਕਿਸ ਨਦੀ ਦੇ ਕੰਢੇ ਵਸਿਆ ਹੋਇਆ ਹੈ?
2. ਸੰਸਾਰ ਦਾ ਪਹਿਲਾ ਕਲੰਡਰ ਕਿਥੇ ਬਣਿਆ?
3. ਮਿਸਰ ਨਿਵਾਸੀਆਂ ਨੇ ਕਿਹੜੀਆਂ ਕਿਹੜੀਆਂ ਕਾਢਾਂ ਕੱਢੀਆਂ?
4. ਮਿਸਰ ਨਿਵਾਸੀ ਕਿਸ ਦੀ ਪੂਜਾ ਕਰਦੇ ਸਨ?
5. ਪਿਰੇਮਿਡ ਕੀ ਹਨ?
6. ਗਿਜ਼ਾ ਦੇ ਪਿਰੇਮਿਡ ਦਾ ਵਰਣਨ ਕਰੋ।
7. 'ਮਮੀ' ਕੀ ਹਨ?
8. ਸਫਿਨਿਕਸ ਕਿਸ ਨੂੰ ਕਹਿੰਦੇ ਹਨ?
9. ਮਿਸਰ ਦੀ ਰਾਜਧਾਨੀ ਦਾ ਕੀ ਨਾਂ ਸੀ?
10. ਮਿਸਰ ਵਿੱਚ ਰਾਜ ਪ੍ਰਬੰਧ ਕਿਸ ਤਰ੍ਹਾਂ ਚਲਾਇਆ ਜਾਂਦਾ ਸੀ?
11. ਮਿਸਰ ਮੁਸਲਮਾਨ ਦੇਸ਼ ਕਿਸ ਤਰ੍ਹਾਂ ਬਣ ਗਿਆ?

II. ਵਾਕ ਬਣਾਓ :—

ਸਭਿਅਤਾ, ਚੋਟੀ, ਬੰਜਰ, ਰੇਗਿਸਤਾਨ, ਚਿਕਿਤਸਾ, ਪਿਰੇਮਿਡ, ਛੈਣੀ, ਮਕਬਰਾ, ਖੰਡਰ।

III. ਖ਼ਾਲੀ ਥਾਂਵਾਂ ਭਰੋ :—

1. ਮਿਸਰ ਦੇ ਲੋਕਾਂ ਨੇ ਸਭ ਤੋਂ ਪਹਿਲਾਂ ............. ਕੀ ਕਾਢ ਕੱਢੀ।
2. ਸਭ ਤੋਂ ਪਹਿਲਾ ............. ਵੀ ਇਨ੍ਹਾਂ ਨੇ ਹੀ ਤਿਆਰ ਕੀਤਾ।
3. ............. ਤੇ ............. ਦੀਆਂ ਕਿਤਾਬਾਂ ਦੀ ਸਭ ਤੋਂ ਪਹਿਲਾਂ ਮਿਸਰ ਦੇ ਲੋਕਾਂ ਨੇ ਹੀ ਲਿਖੀਆਂ।
4. ਮਕਬਰੇ ਦੇ ਅੰਦਰ ਹਰ ਤਰ੍ਹਾਂ ਦਾ ............. ਦਾ ਸਮਾਨ ਤੇ ਦਾਸ ............. ਦੀਆਂ ਮੂਰਤੀਆਂ ਬਣਾ ਕੇ ਰਖਦੇ ਸਨ।
5. ਸੁਰੱਖਿਅਤ ਲਾਸ਼ ਨੂੰ ............. ਕਹਿੰਦੇ ਹਨ।
6. ............. ਮਿਸਰ ਦੀ ਰਾਜਧਾਨੀ ਹੈ।